# ਧਰਮ ਤੇ ਮਨੁੱਖ





ਪੰਥ ਰਤਨ
ਗਿਆਨੀ ਸੰਤ ਸਿੰਘ ਜੀ ਮਸਕੀਨ
ਦੇ ਲੈਕਚਰ

੧ੴ ਸਤਿਗੁਰ ਪ੍ਰਸਾਦਿ ॥





# ਧਰਮ ਤੇ ਮਨੁੱਖ

ਗਿ: ਸੰਤ ਸਿੰਘ ਜੀ ਮਸਕੀਨ
ਦੇ ਚੋਣਵੇਂ ਲੇਖਾਂ ਦੀ ਪੁਸਤਕ



ਸੰਪਾਦਕ :

ਮਨਜਿੰਦਰ ਸਿੰਘ

ਪ੍ਰਕਾਸ਼ਕ :-



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਸਮਰਪਣ

ਪੰਥ ਰਤਨ ਗਿ. ਸੰਤ ਸਿੰਘ ਜੀ ਮਸਕੀਨ

ਦੀ

ਪਵਿੱਤਰ ਆਤਮਾ ਨੂੰ ਸਮਰਪਣ

— ਸੰਪਾਦਕ

# ਤਤਕਰਾ







# ਸੰਪਾਦਕੀ

ਸਿੱਖ-ਪੰਥ ਦੇ ਮਹਾਨ ਅਨੁਭਵੀ ਵਿਦਵਾਨ, ਪੰਥ-ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ, ਵਿਸ਼ਾਲ ਗਿਆਨ ਭੰਡਾਰ ਦੇ ਸਾਗਰ, ਸਿੱਖ ਸੰਗਤਾਂ ਦੇ ਦਿਲਾਂ ਦੀ ਧੜਕਣ, ਜਿਹਨਾਂ ਨੇ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹਨਾਂ ਦੀ ਬਦੌਲਤ ਜਿਹਨਾਂ ਮੁਲਕਾਂ ਵਿਚ ਹਾਲੇ ਸਿੱਖੀ ਦਾ ਪ੍ਰਚਾਰ ਨਹੀਂ ਸੀ ਹੋ ਰਿਹਾ, ਉਹਨਾਂ ਮੁਲਕਾਂ ਵਿਚ ਵੀ ਸਿੱਖ ਧਰਮ ਦੇ ਪ੍ਰਚਾਰ ਦੇ ਕੇਂਦਰ ਬਣ ਗਏ। ਮਸਕੀਨ ਜੀ ਜਿਥੇ ਜਿਥੇ ਵੀ ਗਏ, ਸੰਗਤਾਂ ਨੇ ਭਰਪੂਰ ਮਾਣ ਸਤਿਕਾਰ ਨਾਲ ਨਿਵਾਜਿਆ। ਫਿਰ ਸੰਗਤਾਂ ਨੇ ਮਸਕੀਨ ਜੀ ਦੇ ਅਨਮੋਲ ਬਚਨਾਂ ਨੂੰ ਰਿਕਾਰਡ ਕਰਕੇ ਸੰਭਾਲਿਆ। ਐਸੇ ਵਿਦਵਾਨ ਕੁਦਰਤ ਕਈ ਸਦੀਆਂ ਬਾਅਦ ਹੀ ਪੈਦਾ ਕਰਦੀ ਹੈ। ਸਿੱਖ ਪੰਥ ਵਲੋਂ ਜਿਤਨਾ ਸਤਿਕਾਰ ਮਸਕੀਨ ਜੀ ਨੂੰ ਮਿਲਿਆ, ਸ਼ਾਇਦ ਕਿਸੇ ਵਿਰਲੇ ਨੂੰ ਹੀ ਮਿਲਿਆ ਹੋਵੇ।



ਅਜੋਕੇ ਯੁੱਗ ਵਿਚ ਐਸੇ ਸਾਧਨ ਮੌਜੂਦ ਹਨ ਕਿ ਕਿਸੇ ਮਹਾਨ ਵਿਅਕਤੀ ਦੇ ਵਿਚਾਰ ਸਦੀਆਂ ਤੱਕ ਸੰਭਾਲੇ ਜਾ ਸਕਦੇ ਹਨ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਹਨਾਂ ਤੋਂ ਮਾਰਗ-ਦਰਸ਼ਨ ਕਰ ਸਕਣ। ਮਸਕੀਨ ਜੀ ਆਪਣੀ ਮਿਸਾਲ ਆਪ ਹੀ ਸਨ, ਇਹਨਾਂ ਦੀ ਕਿਸੇ ਦੂਸਰੇ ਵਿਦਵਾਨ ਨਾਲ ਤੁਲਨਾ ਨਹੀਂ ਹੋ ਸਕਦੀ।

ਗੁਰਸਿੱਖਾਂ ਦੇ ਮਹਾਨ ਉਪਰਾਲੇ ਸਦਕਾ ਅੱਜ ਵੀ ਹਰ ਰੋਜ਼ ਮਸਕੀਨ ਜੀ ਦੇ ਵਿਚਾਰ ਤੁਸੀਂ ਈ.ਟੀ.ਸੀ. ਚੈਨਲ 'ਤੇ ਸਰਵਣ ਕਰ ਸਕਦੇ ਹੋ। ਇਹ ਉਸ ਮਹਾਨ ਵਿਦਵਾਨ ਪ੍ਰਤੀ ਸ਼ਰਧਾਂਜਲੀ ਹੈ। ਦਾਸ ਨੇ ਮਸਕੀਨ ਜੀ ਦੇ ਵਿਚਾਰਾਂ ਨੂੰ ਰਿਕਾਰਡ, ਫਿਰ ਇਹ ਸਿਦਕ ਨਾਲ ਮਹਿਸੂਸ ਕੀਤਾ ਗਿਆ ਕਿ ਇਹਨਾਂ ਕੈਸਟਾਂ ਤੋਂ ਲਿਖਤੀ ਰੂਪ ਵਿਚ ਉਤਾਰਾ ਕਰਕੇ, ਇਹਨਾਂ ਨੂੰ ਛਪਾਈ ਦਾ ਜਾਮਾ ਪਹਿਨਾਇਆ ਜਾ ਸਕੇ। ਇਸ ਨਾਲ ਇਹ ਵਿਚਾਰ ਘਰ-ਘਰ ਤੇ ਸਾਰੀ ਦੁਨੀਆਂ ਤੱਕ ਪਹੁੰਚ ਸਕਣਗੇ।

ਧਾਰਮਿਕ ਸਾਹਿਤ ਵਿਚ ਇਕ ਮੁਕਾਮ ਹਾਸਲ ਕਰਨ ਵਾਲੀ ਸੰਸਾਰ ਪ੍ਰਸਿੱਧ ਫ਼ਰਮ ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ, ਇਹਨਾਂ ਨੇ ਇਸ ਪਾਸੇ ਖ਼ਾਸ ਧਿਆਨ ਦਿੱਤਾ ਹੈ। ਇਹਨਾਂ ਦੀ ਦਿਲੀ ਤਮੰਨਾ ਹੈ ਕਿ ਮਸਕੀਨ ਜੀ ਦੇ ਵਿਚਾਰਾਂ ਨੂੰ ਕੈਸਟਾਂ ਤੋਂ ਲਿਖਤੀ ਉਤਾਰਾ ਕਰਵਾ ਕੇ ਪੁਸਤਕਾਂ ਦੇ ਰੂਪ ਵਿਚ ਸੰਗਤਾਂ ਦੇ ਕਰ-ਕਮਲਾਂ ਤੱਕ ਪਹੁੰਚਾਣ।

ਇਸੇ ਲੜੀ ਦੀ ਇਹ ਹੱਥਲੀ ਪੁਸਤਕ 'ਧਰਮ ਤੇ ਮਨੁੱਖ' ਹਾਜ਼ਰ ਹੈ। ਇਸ ਵਿਚ ਮਸਕੀਨ ਜੀ ਦੇ ਦਸ ਲੈਕਚਰ ਹਨ : ਧਰਮ ਤੇ ਮਨੁੱਖ, ਇਕਿ ਨਾਮਿ ਰਤੇ ਰੰਗੁ ਲਾਏ, ਉਤਮ ਸੰਤ ਭਲੇ ਸੰਜੋਗੀ, ਸਭੁ ਕਿਛੁ ਕੀਤਾ ਤੇਰਾ ਵਰਤੈ, ਬਾਬਾ ਆਇਆ ਹੈ ਉਠਿ ਚਲਣਾ, ਵਿਣੁ ਭਗਤੀ ਘਰਿ ਵਾਸੁ ਨ ਹੋਵੀ, ਜਿਨਿ ਸਾਚੁ ਪਛਾਨਿਆ, ਜਿਤੁ ਕੀਤਾ ਪਾਈਐ ਆਪਣਾ, ਕਹੁਤ ਕਬੀਰੁ ਕੋਈ ਨਹੀ ਤੇਰਾ, ਐਸਾ ਗੁਰੁ ਵਡਭਾਗੀ ਪਾਈਐ, ਆਸ ਹੈ ਕਿ ਇਸ ਉਪਰਾਲੇ ਨੂੰ ਸਿੱਖ ਸੰਗਤਾਂ ਭਰਪੂਰ ਹੁੰਗਾਰਾ ਦੇਣਗੀਆਂ।

ਮਨਜਿੰਦਰ ਸਿੰਘ

ਸੰਪਾਦਕ

ਬੀ 1/284, ਮਕਸੂਦਾਂ,

ਜਲੰਧਰ

# ਧਰਮ ਤੇ ਮਨੁੱਖ

ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

*ਹੇ ਪ੍ਰਾਣ ਨਾਥ ਗੋਵਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ॥*
*ਹੇ ਸੰਸਾਰ ਤਾਪ ਹਰਣਹ, ਕਰੁਣਾ ਮੈ ਸਭ ਦੁਖ ਹਰੋ॥*
*ਹੇ ਸਰਣਿ ਜੋਗ ਦਯਾਲਹ, ਦੀਨਾ ਨਾਥ ਮਯਾ ਕਰੋ॥*
*ਸਰੀਰ ਸ੍ਵਸਥ ਖੀਣ ਸਮਏ ਸਿਮਰੰਤ ਨਾਨਕ ਰਾਮ ਦਮੋਦਰ ਮਾਧਵਹ॥*

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



*"ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥'*

(ਅੰਗ ੬੬੭)

ਹਰੀ ਦੀ ਕਥਾ, ਹਰੀ ਦੀ ਗੱਲ, ਇਸ ਸੰਸਾਰ ਤੋਂ ਵੱਖ ਹੈ, ਨਿਰਾਲੀ ਹੈ। ਨਿਰਾਲੀ ਤੋਂ ਮੁਰਾਦ, ਸੰਸਾਰ ਨਾਲ ਮੇਲ ਨਹੀਂ ਖਾਂਦੀ। ਜਗਤ ਨਾਲ ਮੇਲ ਨਹੀਂ ਖਾਂਦੀ। ਨਿਰਾਲੀ ਹੈ। ਨਿਆਰੀ ਹੈ। ਮਨੁੱਖ ਨੂੰ ਪਰੀਪੂਰਨ ਪਰਮਾਤਮਾ ਨੇ ਅਸਥੂਲ ਰੂਪ ਵਿਚ ਇਹ ਤਨ ਦਿੱਤਾ ਹੈ, ਸੂਕਸ਼ਮ (ਸੂਖਮ) ਰੂਪ ਵਿਚ, ਮਨ ਦਿੱਤਾ ਹੈ। ਸੁੱਖ ਚਾਹੀਦਾ ਹੈ ਤਨ ਨੂੰ, ਅਨੰਦ ਚਾਹੀਦਾ ਹੈ ਮਨ ਨੂੰ, ਪਰ ਮਨੁੱਖ ਨੂੰ ਇਤਨੀ ਸਮਝ ਨਹੀਂ ਹੈ ਤੇ ਸੁੱਖ ਨੂੰ ਇਹ ਅਨੰਦ ਸਮਝ ਬੈਠਾ, ਬਸ ਭੁਲੇਖਾ ਇਥੋਂ ਪੈ ਜਾਂਦਾ ਹੈ। ਸੋ ਹੁੰਦਾ ਕੀ ਹੈ ਸੁੱਖ ਤਾਂ ਮਿਲ ਜਾਂਦਾ ਹੈ, ਬਥੇਰਿਆਂ ਨੂੰ ਮਿਲਿਆ ਹੋਇਆ ਹੈ। ਤਨ ਨੂੰ ਭੋਜਨ ਚਾਹੀਦਾ ਹੈ। ਮਿਲਿਆ ਹੈ। ਤਨ ਨੂੰ ਕੱਪੜੇ ਚਾਹੀਦੇ ਹਨ, ਮਿਲ ਗਏ ਹਨ। ਰਹਿਣ ਨੂੰ ਮਕਾਨ ਚਾਹੀਦਾ ਹੈ, ਮਿਲ ਗਿਆ ਹੈ। ਪਰਿਵਾਰ ਦੇ ਸੰਬੰਧ ਚਾਹੀਦੇ ਹਨ, ਜੁੜੇ ਹੋਏ ਹਨ। ਜ਼ਿੰਦਗੀ ਦੀਆਂ ਲੋੜਾਂ ਦੀ ਪੂਰਤੀ ਕਰਨ ਵਾਸਤੇ, ਧਨ ਚਾਹੀਦਾ ਹੈ। ਸੁੱਖ ਤਾਂ ਹੈ, ਪਾਰ ਮਾਨਸਿਕ ਤਲ 'ਤੇ ਬੜਾ ਭਾਰੀ ਕਲੇਸ਼ ਹੈ, ਇਹ ਸਾਰੇ ਦਾ ਸਾਰਾ ਸੁੱਖ ਵੀ ਬੇਮਾਇਨੇ ਹੈ।

ਉਸ ਮਾਨਸਿਕ ਕਲੇਸ਼ ਵਿਚ, ਉਸ ਮਾਨਸਿਕ ਬੇਚੈਨੀ ਵਿਚ, ਇਹ ਸੁੱਖ, ਸੁੱਖ ਨਹੀਂ

ਰਹਿ ਜਾਂਦਾ, ਕਿਉਂਕਿ ਕਲੇਸ਼ ਬਹੁਤ ਵੱਡਾ ਹੋ ਰਿਹੈ ਤੇ ਸੁੱਖ ਦੀ ਸੀਮਾ, ਤੇ ਸੁੱਖ ਦੀ ਸੀਮਾ ਕਿਉਂ ਹੈ ? ਬੜੇ ਧਿਆਨ ਨਾਲ ਗ਼ੌਰ ਕਰਨਾ ਇਕ-ਇਕ ਨੁਕਤਾ।

ਸਰੀਰ ਨੂੰ ਜੋ ਪਰੀਪੂਰਨ ਪਰਮਾਤਮਾ ਨੇ, ਗਿਆਨ ਇੰਦਰੇ ਦਿੱਤੇ ਹਨ, ਇਨ੍ਹਾਂ ਦੀ ਸੀਮਾ ਹੈ। ਅੱਖਾਂ ਦੇ ਵੇਖਣ ਦੀ ਸੀਮਾ ਹੈ। ਕੰਨਾਂ ਦੇ ਸੁਨਣ ਦੀ ਸੀਮਾ ਹੈ। ਜ਼ੁਬਾਨ ਦੇ ਰਸ ਮਾਨਣ ਤੇ ਬੋਲਣ ਦੀ ਸੀਮਾ ਹੈ। ਨਾਸਕਾ ਦੀ ਸੀਮਾ ਹੈ। ਬੁੱਧ ਦੀ ਸੀਮਾ ਹੈ। ਹੱਥਾਂ ਤੇ ਪੈਰਾਂ ਦੇ ਚਲਣ ਤੇ ਕੰਮ ਕਰਨ ਦੀ ਆਪਣੀ ਇਕ ਸੀਮਾ ਹੈ। ਜਦ ਵੀ ਕਿਸੇ ਰਸ ਦੀ ਸੀਮਾ ਆ ਜਾਂਦੀ ਹੈ, ਰਸ, ਬੇਰਸ ਹੋ ਜਾਂਦਾ ਹੈ। ਸ਼ਾਇਦ ਆਪ ਗਹਿਰਾਈ ਨਾਲ ਲਵੋ।

ਜਿਵੇਂ ਇਕ ਭੋਜਨ ਮਨੁੱਖ ਨੇ ਛਕਿਆ, ਬੜਾ ਰਸ ਆਇਆ ਇਕ ਤਰ੍ਹਾਂ ਦੀ ਸਾਗ ਸਬਜ਼ੀ ਵਿਚ। ਫੇਰ ਸ਼ਾਮ ਨੂੰ ਉਹੀ, ਦੂਜੇ ਦਿਨ ਉਹੀ, ਤੀਜੇ ਦਿਨ ਉਹੀ, ਚੌਥੇ ਦਿਨ ਉਹੀ, ਬੇਰਸ ਹੋ ਜਾਂਦਾ ਹੈ। ਕਿਸੇ ਵੀ ਜ਼ੁਬਾਨ ਦੇ ਰਸ ਨੂੰ, ਅੱਖਾਂ ਦੇ ਰਸ ਨੂੰ, ਕੰਨਾਂ ਦੇ ਰਸ ਨੂੰ, ਨਾਸਕ ਦੇ ਰਸ ਨੂੰ, ਖਲੜੀ ਦੇ ਰਸ ਨੂੰ, ਬਾਰ-ਬਾਰ Repeat ਕੀਤਾ ਜਾਏ, ਦੁਹਰਾਇਆ ਜਾਏ ਤਾਂ ਬੇਰਸ ਹੋ ਜਾਂਦਾ ਹੈ।

ਜਿਵੇਂ ਇਕ ਸੰਗੀਤ ਦੀ ਧੁਨ ਸੁਣੀ, ਬੜਾ ਰਸ ਆਇਆ। ਜੇਕਰ Gap ਵਿਚਕਾਰ ਨਾ ਰੱਖਿਆ ਤੇ ਆਖਿਆ ਫਿਰ ਸੁਨਣੀ ਹੈ ਤਾਂ ਕੁਛ ਨਾ ਪੁੱਛੋ, ਰਸ ਖੋ ਜਾਏਗਾ। ਫੇਰ ਦੁਬਾਰਾ ਸੁਣੀ, ਚਉ-ਬਾਰਾ ਸੁਣੀ, ਬਾਰ-ਬਾਰ ਸੁਣੀ, ਬੇਰਸ ਹੋ ਗਿਆ। ਕਾਰਣ ? ਕੰਨਾਂ ਦੇ ਸੁਨਣ ਦੀ ਆਪਣੀ ਸੀਮਾ ਹੈ ਤੇ ਕੰਨਾਂ ਦਾ ਰਸ ਜਦ ਸੀਮਾ ਤੱਕ ਪਹੁੰਚਦਾ ਹੈ, ਬੇਰਸ ਹੋ ਜਾਂਦਾ ਹੈ।

ਅੱਖਾਂ ਦੇ ਵੇਖਣ ਦੀ ਆਪਣੀ ਸੀਮਾ ਹੈ ਅਤੇ ਜਦ ਵੇਖਣਾ ਸੀਮਾ ਤੱਕ ਪਹੁੰਚ ਜਾਂਦਾ ਹੈ ਤਾਂ ਰੂਪ ਬੇਰਸ ਹੋ ਜਾਂਦਾ ਹੈ। ਜਿਸ ਰੂਪ ਨੂੰ ਵੇਖ ਕੇ ਰਸ ਮਿਲਿਆ, ਜਿਸ ਦ੍ਰਿਸ਼ ਨੂੰ ਵੇਖਕੇ ਰਸ ਮਿਲਿਆ, ਬਾਰ-ਬਾਰ ਵੇਖਦਿਆਂ ਸੀਮਾ ਤੱਕ ਪਹੁੰਚਦਿਆਂ ਬੇਰਸ ਹੋ ਗਿਆ। ਇਕੋ ਹੀ ਤਰ੍ਹਾਂ ਦੀ ਸਾਗ ਸਬਜ਼ੀ ਬਾਰ-ਬਾਰ ਖਾਂਦਿਆਂ, ਬੇਰਸ ਹੋ ਗਿਆ, ਵਿਚਕਾਰ Gap ਚਾਹੀਦਾ ਹੈ, ਨਹੀਂ ਤਾਂ ਬੇਰਸ ਹੋ ਜਾਏਗਾ। ਕਾਰਣ ? ਇੰਦ੍ਰੀਆਂ ਦੀ ਸੀਮਾ ਹੈ। ਇਸ ਵਾਸਤੇ ਰਸ ਦੀ ਸੀਮਾ ਹੈ ਤੇ ਕੋਈ ਵੀ ਰਸ, ਕੰਨਾਂ ਦਾ ਰਸ, ਰਸਨਾ ਦਾ ਰਸ, ਅੱਖਾਂ ਦਾ ਰਸ, ਖਲੜੀ ਦਾ ਰਸ, ਨਾਸਕਾਂ ਦਾ ਰਸ, ਜਦ ਸੀਮਾ 'ਤੇ ਪਹੁੰਚਦਾ ਹੈ, ਬੇਰਸ ਹੋ ਜਾਂਦਾ ਹੈ।

ਅੱਜ ਮਨੁੱਖ ਦੇ ਕੋਲ, ਇੰਦ੍ਰੀਆਂ ਦੇ ਰਸ ਬਹੁਤਾ ਮਾਤਰਾ ਵਿਚ ਹਨ। ਕਾਰਣ ? ਵਿਗਿਆਨ ਨੇ ਪਦਾਰਥ ਨੂੰ ਮਨੁੱਖ ਦੇ ਅਨੁਕੂਲ ਬਣਾ ਦਿੱਤਾ ਹੈ। ਬੜੀ ਸਫਲਤਾ ਪ੍ਰਾਪਤ ਹੋਈ ਹੈ।

ਇਕ ਵਿਗਿਆਨਿਕ ਮੇਹਨਤ ਕਰਦਾ ਹੈ। ਉਸ ਦੀ ਮੇਹਨਤ ਦਾ ਫਲ ਬਥੇਰਿਆਂ ਨੂੰ ਮਿਲ ਜਾਂਦਾ ਹੈ। ਆਈਨ ਸਟਾਈਨ ਨੇ ਪਦਾਰਥ ਤੋਂ ਪਰਦਾ ਚੁੱਕਿਆ। ਉਹਨੇ ਪਦਾਰਥ ਦੇ

ਰਾਜ਼ ਮਨੁੱਖ ਦੇ ਸਾਮ੍ਹਣੇ ਰੱਖ ਦਿੱਤੇ। ਸੁੱਖ ਲੈਣਾ ਹੈ ਤਾਂ ਪਦਾਰਥ ਨੂੰ ਆਪਣੇ ਅਨੁਕੂਲ ਕਰਨ ਪਏਗਾ। ਇਸ ਰਾਜ਼ ਨੂੰ ਸਮਝਣ ਵਾਸਤੇ, ਉਸ ਮਹਾਨ ਸਾਇੰਟਿਸਟ ਨੂੰ ਤਾਂ ਕਈ ਸਾਲ ਲੱਗ ਗਏ। ਪੰਦਰਾਂ-ਵੀਹ ਸਾਲ ਲੱਗ ਗਏ। ਉਹਨੇ ਆਪਣੀ ਜ਼ਿੰਦਗੀ ਲਗਾ ਦਿੱਤੀ, ਪਰ ਹੁਣ ਉਸ ਦੇ ਗਿਆਨ ਨੂੰ ਪੜ੍ਹਨ ਵਾਸਤੇ ਕੁਝ ਘੰਟਿਆਂ ਦੀ ਮੇਹਨਤ ਹੈ। ਕੁਝ ਪੜ੍ਹ ਲਈਏ ਤਾਂ ਸਾਨੂੰ ਪਤਾ ਚਲ ਜਾਂਦਾ ਹੈ ਕਿ ਉਸਨੂੰ ਤਾਂ ਕਈ ਸਾਲ ਲੱਗ ਗਏ ਸਨ।

ਇਕ ਵਿਗਿਆਨਿਕ ਦਾ ਗਿਆਨ ਬਥੇਰਿਆਂ ਦਾ ਗਿਆਨ ਹੋ ਜਾਂਦਾ ਹੈ। ਉਹਨੇ ਪਦਾਰਥ ਤੋਂ ਪਰਦਾ ਚੁਕਿਆ ਤੇ ਪਦਾਰਥ ਦੇ ਰਾਜ਼ ਦਾ ਪਤਾ ਚਲ ਗਿਆ ਅਤੇ ਉਹਨੂੰ ਪੜ੍ਹਨ ਨਾਲ ਬਥੇਰਿਆਂ ਨੂੰ ਪਤਾ ਚਲ ਗਿਆ। ਪਦਾਰਥ ਦਾ ਜੋ ਸੁੱਖ ਹੈ ਆਪਣੇ ਅਨੁਕੂਲ ਕਰਨ ਦਾ, ਇਹ ਸੁੱਖ ਵੀ ਬਥੇਰਿਆਂ ਨੂੰ ਮਿਲਦੈ।

"ਕਬੀਰ" ਨੇ ਆਪਣੇ ਤੋਂ ਪਰਦਾ ਚੁੱਕਿਆ ਅਤੇ ਆਪਣੇ ਤੋਂ ਪਰਦਾ ਚੁੱਕਦਿਆਂ ਹੀ ਪਰਮਾਤਮਾ ਪ੍ਰਗਟ ਹੁੰਦਾ ਹੈ, ਪਰ ਕਬੀਰ ਦੀ ਸਾਧਨਾ, ਕਈ ਜਨਮਾਂ ਦੀ ਸਾਧਨਾ ਹੈ।

*"ਪੂਰਬ ਜਨਮ ਹਮ ਤੁਮ੍ਹਰੇ ਸੇਵਕ"*

(ਅੰਗ ੬੭੦)

ਕਬੀਰ ਕਹਿੰਦੇ ਹਨ ਕਿ ਮੈਂ ਪਿਛਲੇ ਜਨਮ ਵਿਚ ਵੀ, ਸਾਧਨਾ ਕਰਦਾ ਰਿਹਾ ਹਾਂ। ਕਬੀਰ ਦੀ ਇਹ ਮੇਹਨਤ ਪ੍ਰੇਰਣਾ ਤਾਂ ਦੇ ਸਕਦੀ ਹੈ, ਪਰ ਉਸਨੇ ਆਪਣੇ ਆਪ ਤੋਂ ਪਰਦਾ ਚੁੱਕਿਆ ਤੇ ਹੁਣ ਸਾਰਿਆਂ ਦਾ ਪਰਦਾ ਚੁੱਕਿਆ ਗਿਆ, ਇਹ ਕੋਈ ਜ਼ਰੂਰੀ ਹੈ, ਮੈਂ ਅਰਜ਼ ਕਰਦਾ ਹਾਂ।

Eienstine ਨੇ ਜੋ ਪ੍ਰਾਪਤ ਕੀਤਾ, ਉਹ ਸਾਰਿਆਂ ਨੂੰ ਮਿਲ ਸਕਦਾ ਹੈ ਤੇ ਮਿਲ ਗਿਆ। ਕਬੀਰ ਨੇ ਜੋ ਪ੍ਰਾਪਤ ਕੀਤਾ, ਉਹ ਸਾਰਿਆਂ ਨੂੰ ਨਹੀਂ ਮਿਲ ਸਕਦਾ। ਕਿਉਂ ? ਹਰ ਮਨੁੱਖ ਨੂੰ ਆਪਣਾ ਪਰਦਾ ਆਪ ਚੁਕਣਾ ਪਿਐ। ਚਲੋ, ਇਸ ਨੂੰ ਮੈਂ ਥੋੜ੍ਹਾ ਜਿਹਾ ਸਪੱਸ਼ਟ ਕਰਾਂ।

ਈਰਾਨੀ ਸੂਫ਼ੀ ਸੰਤ ਸ਼ੇਖ਼ ਸਾਅਦੀ ਕਹਿੰਦਾ ਹੈ ਕਿ ਹੇ ਖ਼ੁਦਾ ! ਤੂੰ ਦੀਦਾਰ ਵੀ ਦਿੰਦਾ ਹੈਂ, ਦਰਸ਼ਨ ਵੀ ਦਿੰਦਾ ਹੈਂ, ਝਲਕ ਵੀ ਮਿਲਦੀ ਹੈ।

ਫਿਰ ਤੂੰ ਪਰਹੇਜ਼ ਕਰ ਲੈਨੈਂ, ਪਰਦਾ ਕਰ ਲੈਨੈਂ, ਬੁਰਕਾ ਕਰ ਲੈਨੈਂ, ਤੂੰ ਛੁਪ ਜਾਂਦੈਂ। ਜਦ ਤੂੰ ਝਲਕ ਦੇ ਕੇ ਛੁਪ ਜਾਂਦੈ, ਜਦ ਤੂੰ ਦਰਸ਼ਨ ਦੇ ਕੇ ਪਰਦਾ ਪਾ ਲੈਂਦੈਂ, ਬੁਰਕਾ ਕਰ ਲੈਂਦੈਂ।

ਇਹ ਝਲਕੀਆਂ ਛੋਟੀਆਂ-ਛੋਟੀਆਂ, ਕਈ ਵਾਰ ਨਾਮ ਅਭਿਲਾਸ਼ੀਆਂ ਨੂੰ ਪ੍ਰਾਪਤ ਹੁੰਦੀਆਂ ਹਨ। ਕਦੀ-ਕਦੀ ਮਨ-ਸੁਰਤ ਸ਼ਬਦ ਦੇ ਬਹੁਤ ਨੇੜੇ ਚਲੀ ਜਾਂਦੀ ਹੈ। ਐਸਾ ਮੇਰਾ ਕਿਆਸ ਹੈ ਕਿ ਹਰ ਸ਼ਹਿਰ ਦੇ ਅੱਠ-ਦੱਸ ਬੰਦੇ ਤਾਂ ਏਹੋ ਜਿਹੇ ਹੁੰਦੇ ਹਨ, ਜਿਨ੍ਹਾਂ ਨੂੰ ਇਹ

ਝਲਕੀਆਂ ਮਿਲਦੀਆਂ ਹਨ, ਪਰ ਇਹ ਝਲਕ ਇਸ ਤਰ੍ਹਾਂ ਮਿਲਦੀ ਹੈ ਜਿਵੇਂ ਅੰਧੇਰੀ ਰਾਤ ਵਿਚ ਬੱਦਲਾਂ 'ਚੋਂ ਕੋਈ ਬਿਜਲੀ ਚਮਕੀ ਹੈ, ਬਸ, ਕਿ ਇਕ ਸੈਕਿੰਡ ਲਈ ਚਮਕੀ ਤੇ ਗਈ।

ਇਸ ਤਰ੍ਹਾਂ ਦੇ ਮਨੁੱਖ ਤਕਰੀਬਨ-ਤਕਰੀਬਨ ਹਰ ਸ਼ਹਿਰ ਵਿਚ ਹੁੰਦੇ ਹਨ, ਪਰ ਜਿੰਨ੍ਹਾਂ ਦੀ ਜ਼ਿੰਦਗੀ ਵਿਚ ਪੂਰਨ ਚਾਨਣਾ ਹੋ ਗਿਆ, ਹੁਣ ਅੰਧੇਰਾ ਨਹੀਂ ਹੈ, ਐਸੇ ਮਨੁੱਖ ਹਰ ਸ਼ਹਿਰ ਵਿਚ ਨਹੀਂ ਹੁੰਦੇ।

ਇਹ ਝਲਕ ਸ਼ੇਖ਼ ਸਾਅਦੀ ਨੂੰ ਵੀ ਮਿਲੀ ਹੈ ਤਾਂ ਹੀ ਉਹ ਕਹਿ ਰਿਹੈ ਕਿ ਹੇ ਮੇਰੇ ਖ਼ੁਦਾ ! ਤੂੰ ਦੀਦਾਰ ਦੇਨੈਂ, ਫਿਰ ਬੁਰਕਾ ਕਰ ਲੈਨੈਂ, ਛੁਪ ਜਾਂਦੈਂ। ਇੰਝ ਨਾ ਕਰ, ਕਿਉਂਕਿ ਜਦ ਤੂੰ ਛੁਪ ਜਾਨੈਂ, ਸਾਡੇ ਵੇਖਣ ਦੀ ਅੱਗ ਹੋਰ ਭੜਕ ਉੱਠਦੀ ਹੈ। ਤੂੰ ਮਹਿੰਗਾ ਵੀ ਬੜਾ ਹੋ ਜਾਂਦੈਂ ਅਤੇ ਸਾਡਾ ਹਿਰਦਾ ਤੜਪ ਕੇ ਰਹਿ ਜਾਂਦੈ। ਤੇਰਾ ਮੁੱਲ ਚੁਕਾਉਣਾ ਔਖਾ ਹੋ ਜਾਂਦੈ। ਭਾਵ-

ਉਸ ਤਰ੍ਹਾਂ ਦੀ ਝਲਕ ਨੂੰ ਫਿਰ ਪੈਦਾ ਕਰਨਾ ਔਖਾ ਹੋ ਜਾਂਦੈ। ਤੂੰ ਇੰਝ ਨਾ ਕਰ। ਬੁਰਕੇ ਵਿਚ ਕਿਉਂ ਚਲਾ ਜਾਨੈਂ? ਪਰਦੇ ਵਿਚ ਕਿਉਂ ਚਲਾ ਜਾਨੈਂ। ਇਸ ਗੱਲ ਨੂੰ ਖੋਲ੍ਹਿਆ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਅਨਿਨ ਭਗਤ ਭਾਈ ਸਾਹਿਬ ਭਾਈ ਨੰਦ ਲਾਲ ਨੇ। ਉਹ ਕਹਿੰਦੇ ਹਨ ਕਿ ਹੇ ਸ਼ੇਖ਼ ਸਾਅਦੀ ! ਜਦ ਤੈਨੂੰ ਖ਼ੁਦਾ ਦੀ ਝਲਕ ਨਾ ਮਿਲੇ ਤਾਂ ਖ਼ੁਦਾ ਨੇ ਬੁਰਕਾ ਨਹੀਂ ਕੀਤਾ। ਉਹ ਪਰਦੇ ਵਿਚ ਨਹੀਂ ਗਿਆ। ਤੇਰੀਆਂ ਅੱਖਾਂ 'ਤੇ ਹੀ ਕੋਈ ਪਰਦਾ ਪੈ ਗਿਆ ਹੈ। ਤੂੰ ਆਪਣਾ ਪਰਦਾ ਚੁੱਕ, ਉਹ ਤੇ ਹਾਜ਼ਰ-ਨਾਜ਼ਰ ਹੈ। ਤੇਰੇ 'ਤੇ ਪਰਦਾ ਪਿਐ। ਤੇਰੀਆਂ ਅੱਖਾਂ 'ਤੇ ਕੋਈ ਪਰਦਾ ਪੈ ਗਿਆ ਹੋਇਐ। ਤੂੰ ਆਪਣਾ ਪਰਦਾ ਹਟਾ ਲੈ।



ਮੈਂ ਫਿਰ ਅਰਜ਼ ਕਰਾਂ, ਆਈਨਸਟਾਈਨ ਨੇ ਪਦਾਰਥ ਦਾ ਪਰਦਾ ਹਟਾਇਆ ਤੇ ਪਦਾਰਥ ਦੇ ਰਾਜ਼ ਦੁਨੀਆਂ ਦੇ ਸਾਮ੍ਹਣੇ ਰੱਖ ਦਿੱਤੇ। ਭਗਤ ਨੂੰ ਤਾਂ ਆਪਣੇ ਮਨ ਤੋਂ ਹੀ ਪਰਦਾ ਹਟਾਣਾ ਪੈਂਦਾ ਹੈ। ਪਰਮਾਤਮਾ 'ਤੇ ਕੋਈ ਪਰਦਾ ਨਹੀਂ ਹੈ।

*ਹੈ ਕੋਈ ਸਾਜਨੁ ਪਰਦਾ ਤੋਰਾ॥*

(ਅੰਗ ਪ੯੨)

ਮਹਾਰਾਜ ਦੀ ਬਾਣੀ ਕਹਿੰਦੀ ਹੈ, "ਹੇ ਪ੍ਰਭੂ ! ਹੈ ਕੋਈ ਐਸਾ ਪਰਦਾ ਜੋ ਤੈਨੂੰ ਛੁਪਾ ਲਵੇ?" ਜੇਕਰ ਕੋਈ ਪਰਦਾ ਪਰਮਾਤਮਾ ਨੂੰ ਛੁਪਾ ਸਕਦਾ ਹੈ ਤਾਂ ਫਿਰ ਪਰਮਾਤਮਾ ਵੱਡਾ ਨਹੀਂ ਹੈ, ਪਰਦਾ ਵੱਡਾ ਹੈ। ਆਪ ਸਾਰੇ ਸਿਆਣੇ ਹੋ। ਫਿਰ ਪਰਦਾ ਵੱਡਾ ਹੈ। ਫਿਰ ਤਾਂ ਪਰਦੇ ਦੀ ਪੂਜਾ ਕਰੀਏ, ਰੱਬ ਦੀ ਪੂਜਾ ਕਰਨ ਦੀ ਕੀ ਲੋੜ ਹੈ। ਕਿਉਂਕਿ ਰੱਬ ਤੋਂ ਵੀ ਇਕ ਵੱਡਾ ਹੈ, ਕੀ ? ਪਰਦਾ। ਜੋ ਰੱਬ ਨੂੰ ਵੀ ਛੁਪਾ ਲੈਂਦਾ ਹੈ।

*ਹੈ ਕੋਈ ਸਾਜਨੁ ਪਰਦਾ ਤੋਰਾ॥*

ਕੋਈ ਤੇਰਾ ਪਰਦਾ ਨਹੀਂ ਹੈ। ਤੂੰ ਬੇਪਰਦਾ ਹੈਂ, ਪਰ ਕੀਤਾ ਕੀ ਜਾਏ, ਮਨੁੱਖ ਦੀਆਂ ਅੱਖਾਂ 'ਤੇ ਪਰਦਾ ਪਿਐ। ਮਨੁੱਖ ਦੀਆਂ ਅੱਖਾਂ 'ਤੇ ਪਰਦਾ ਹੈ। ਜਿਸ ਦਿਨ ਮਨੁੱਖ ਆਪਣੀਆਂ

ਅੱਖਾਂ ਦਾ ਪਰਦਾ ਚੁੱਕਦਾ ਹੈ, ਤਾਂ ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਕਿ ਬ੍ਰਾਹਮਣ ਵੇਖਣ ਦੀ ਕੋਸ਼ਿਸ਼ ਕਰਦਾ ਹੈ ਮੰਦਿਰ ਦੇ ਵਿਚ ਜਾ ਕੇ ਰੱਬ ਨੂੰ ਅਤੇ ਮੁਸਲਮਾਨ ਵੇਖਣ ਦੀ ਕੋਸ਼ਿਸ਼ ਕਰਦਾ ਹੈ ਮਸਜਿਦ ਦੇ ਵਿਚ ਜਾ ਕੇ ਖ਼ੁਦਾ ਨੂੰ। ਪਰ ਨੰਦ ਲਾਲ ਕਹਿੰਦੇ ਹਨ ਕਿ ਮੈਂ ਤਾਂ ਜਿਧਰ ਵੇਖਦਾ ਹਾਂ, ਖ਼ੁਦਾ ਤੋਂ ਬਿਨਾਂ ਹੋਰ ਹੈ ਹੀ ਨਹੀਂ ਕੁਛ।

ਮੈਂ ਤਾਂ ਸਰਸ਼ਾਰ ਹੋ ਗਿਆ ਹਾਂ, ਮੈਂ ਤਾਂ ਮਸਤ ਹੋ ਗਿਆ ਹਾਂ। ਇਹ ਤਾਂ ਹਰ ਪਾਸੇ ਉਹ ਈ ਹੈ। ਗੁਸਤਾਖ਼ੀ ਮਾਫ਼, ਮੈਨੂੰ ਦੁਹਰਾਉਣ ਦੇਣਾ, ਜੇਕਰ ਨਾ ਦਿਖਾਵੀ ਦੇਵੇ, ਤਾਂ ਸਾਡੀਆਂ ਅੱਖਾਂ 'ਤੇ ਪਰਦਾ ਹੈ।

ਇਕ ਸ਼ਾਇਰ ਇਸ ਨੂੰ ਇੰਝ ਕਹਿੰਦਾ ਹੈ–

*"ਹਰ ਜ਼ੱਰੇ ਮੇਂ, ਉਸ ਕਾ ਹੀ ਜ਼ਹੂਰ ਹੈ।*
*ਤੁਝ ਕੋ ਨਜ਼ਰ ਨਾ ਆਏ, ਤੋ ਯੇ ਕਿਸ ਕਾ ਕਸੂਰ ਹੈ।"*

ਫਿਰ ਇਸ ਵਿਚ ਦੋਸ਼ੀ ਕਿਸ ਨੂੰ ਠਹਿਰਾਓਗੇ ? ਇਕ ਹੋਰ ਆਲਮ ਵੀ ਬੜੇ ਆਲਮਾਨਾ ਢੰਗ ਨਾਲ ਬੜੀ ਕੀਮਤੀ ਗੱਲ ਕਹਿੰਦਾ ਹੈ–

*"ਬੇਪਰਦ ਇਤਨਾ ਕਿ ਹਰ ਜ਼ੱਰੇ ਮੇਂ ਹੈ ਉਸ ਕਾ ਜ਼ਹੂਰ।"*

ਧਿਆਨ ਨਾਲ ਸੁਨਣਾ–



*"ਬੇਪਰਦ ਇਤਨਾ ਕਿ ਹਰ ਜ਼ੱਰੇ ਮੇਂ ਹੈ, ਉਸ ਕਾ ਜ਼ਹੂਰ।*
*ਬਾਪਰਦ ਇਤਨਾ ਕਿ ਨਜ਼ਰ ਤਕ ਆਤਾ ਨਹੀਂ।"*

ਦੋਵੇਂ ਗੱਲਾਂ ਕਹਿ ਗਿਆ। ਬੇਪਰਦ ਤੇ ਇਤਨਾ ਵਿਆਪਕ ਹੈ ਕਿ ਹਰ ਪਾਸੇ ਉਹ ਹੀ ਉਹ ਹੈ, ਪਰ ਪਰਦੇ ਵਿਚ ਇਤਨਾ ਹੈ ਕਿ ਵਿਖਾਈ ਨਹੀਂ ਦੇਂਦਾ।

ਇਥੇ ਹਰ ਮਨੁੱਖ ਨੂੰ ਆਪਣਾ ਪਰਦਾ ਹਟਾਣਾ ਪਏਗਾ। ਪਰਦਾ ਅਗਿਆਨਤਾ ਦਾ ਹੈ, ਪਰਦਾ ਹੰਕਾਰ ਦਾ ਹੈ, ਪਰਦਾ ਵਾਸ਼ਨਾ ਦਾ ਹੈ। ਇਕੋ ਈ ਪਰਦਾ ਕਾਫ਼ੀ ਹੁੰਦਾ ਹੈ। ਸੈਂਕੜੇ ਪਰਦੇ ਮਨੁੱਖ ਦੀਆਂ ਅੱਖਾਂ 'ਤੇ ਪਏ ਹੋਏ ਹਨ। ਕਿਤੇ ਇਕ ਪਰਦਾ ਪਿਆ ਹੋਇਆ ਹੈ? ਕਿਤੇ ਇਕ ਪਰਦਾ ਹਟਾ ਵੀ ਲਵੇ, ਤਾਂ ਦੂਜਾ ਹੈ, ਤੀਜਾ ਹੈ, ਚੌਥਾ ਹੈ। ਕਦੀ ਤਾਂ ਜ਼ਿੰਦਗੀਆਂ ਦੀਆਂ ਜ਼ਿੰਦਗੀਆਂ ਗਲ ਜਾਂਦੀਆਂ ਹਨ, ਪਰਦਾ ਹਟਦਾ ਹੀ ਨਹੀਂ। ਅਤੇ ਮਨੁੱਖ ਦੀਦਾਰ ਤੋਂ ਬਿਨਾਂ ਜ਼ਿੰਦਗੀ ਗਵਾ ਦਿੰਦਾ ਹੈ। ਪੂਰਨ ਹੋਏ ਬਿਨਾਂ ਜੀਵਨ ਗਵਾ ਦਿੰਦਾ ਹੈ। ਹੁਣ ਮੈਂ ਦੁਬਾਰਾ ਦੁਹਰਾਵਾਂ—ਤਨ ਨੂੰ ਸੁੱਖ ਚਾਹੀਦਾ ਹੈ, ਮਨ ਨੂੰ ਅਨੰਦ ਚਾਹੀਦਾ ਹੈ। ਸੁੱਖ ਤਾਂ ਮਿਲਦਾ ਹੈ ਜੇ ਪਦਾਰਥ ਨੂੰ ਆਪਣੇ ਅਨੁਕੂਲ ਕਰ ਲਈਏ ਤੇ ਸਾਰੇ ਸੁੱਖ ਇੰਦਰੀਆਂ ਦੇ ਸੁੱਖ ਹਨ। ਕੁਝ ਵੇਖਕੇ ਸੁੱਖ ਮਿਲ ਜਾਂਦਾ ਹੈ। ਕੁਝ ਸੁਣਕੇ ਸੁੱਖ ਮਿਲ ਜਾਂਦਾ ਹੈ। ਕੁਝ ਸੁੰਘ ਕੇ ਸੁੱਖ ਮਿਲ ਜਾਂਦਾ ਹੈ। ਕੁਝ ਸਪਰਸ਼ ਕਰਕੇ ਸੁੱਖ ਮਿਲ ਜਾਂਦਾ ਹੈ। ਕੁਝ ਚਖ ਕੇ ਸੁੱਖ ਮਿਲ ਜਾਂਦਾ

ਹੈ। ਹੋਰ ਕਿਹੜਾ ਸੁਖ ਹੈ, ਇਸ ਤੋਂ ਇਲਾਵਾ ਸੁੱਖ ਦਸੋ? ਹੋਰ ਕਿਹੜਾ ਸੁੱਖ ਹੈ?

ਕਹਿੰਦੇ ਹਨ ਕਿ ਸਵਰਗ ਦਾ ਰਾਜਾ ਇੰਦਰ ਹੈ। ਇੰਦਰ ਦੀ ਵਿਆਖਿਆ ਇਹ ਹੈ- ਜਿਹਦੇ ਕੋਲ ਇੰਦਰੀਆਂ ਦਾ ਸਾਰਾ ਰਸ ਮੌਜੂਦ ਹੈ, ਉਹ ਇੰਦਰ ਹੈ ਅਤੇ ਜਿਹਦੇ ਕੋਲ ਇੰਦਰੀਆਂ ਦਾ ਸਾਰਾ ਰਸ ਮੌਜੂਦ ਹੈ, ਉਹ ਸਵਰਗ ਵਿਚ ਹੈ। ਅੱਖਾਂ ਨੂੰ ਜੋ ਵੇਖਣ ਵਾਸਤੇ ਚਾਹੀਦਾ ਹੈ, ਕੰਨਾਂ ਨੂੰ ਜੋ ਸੁਨਣ ਵਾਸਤੇ ਚਾਹੀਦਾ ਹੈ, ਜ਼ੁਬਾਨ ਨੂੰ ਜੋ ਰਸ ਚਾਹੀਦੇ ਹਨ, ਮੌਜੂਦ ਹਨ। ਖਲੜੀ ਨੂੰ ਜੋ ਸਪਰਸ਼ ਕਰਨ ਲਈ ਚਾਹੀਦਾ ਹੈ, ਨਾਸਕਾ ਨੂੰ ਜੋ ਸੁੰਘਣ ਵਾਸਤੇ ਚਾਹੀਦਾ ਹੈ, ਮੌਜੂਦ ਹੈ। ਇੰਦਰ ਅੱਜ ਪ੍ਰਿਥਵੀ ਤੇ ਸਰੀਰਕ ਤਲ 'ਤੇ ਸਵਰਗ ਬਣ ਗਿਆ, ਮਾਨਸਿਕ ਤਲ 'ਤੇ ਨਰਕ ਬਣ ਗਿਆ।

ਕਹਿੰਦੇ ਹਨ ਕਿਸੇ ਵਕਤ ਮਨੁੱਖ ਦਾ ਮਨ ਸਵਰਗ ਵਿਚ ਸੀ ਤੇ ਤਨ ਨਰਕ ਵਿਚ ਸੀ। ਕਾਰਣ? ਰਹਿਣ ਲਈ ਚੰਗੇ ਮਕਾਨ ਨਹੀਂ ਸਨ। ਪਹਾੜਾਂ ਦੀਆਂ ਕੰਧਰਾਂ ਵਿਚ ਰਹਿੰਦਾ ਸੀ। ਰੁੱਖਾਂ ਥੱਲੇ ਰਾਤ ਕੱਟਦਾ ਸੀ। ਤੇ ਛੋਟੀਆਂ ਛੋਟੀਆਂ ਝੁੱਗੀਆਂ ਵਿਚ ਰਹਿੰਦਾ ਸੀ। ਇਕ ਜਗ੍ਹਾ ਤੋਂ ਦੂਜੀ ਜਗ੍ਹਾ ਜਾਣਾ ਹੋਵੇ ਵਿਚਾਰੇ ਨੂੰ ਤਾਂ ਪੈਦਲ ਜਾਣਾ ਪੈਂਦਾ ਸੀ। ਕੱਚੇ ਫਲ ਖਾ ਲੈਣੇ ਜਾਂ ਜੰਗਲ ਵਿਚ ਸ਼ਿਕਾਰ ਕਰਕੇ ਕੱਚਾ ਮਾਸ ਖਾ ਲੈਣਾ। ਇਸ ਤੋਂ ਇਲਾਵਾ ਕੋਈ ਸਾਧਨ ਹੀ ਨਹੀਂ ਸਨ। ਅੱਜ ਹਜ਼ਾਰਾਂ ਤਰ੍ਹਾਂ ਦੇ ਪਕਵਾਨ ਮੌਜੂਦ ਹਨ ਅਤੇ ਰਹਿਣ ਨੂੰ ਚੰਗੇ-ਚੰਗੇ ਮਕਾਨ ਮੌਜੂਦ ਹਨ। ਪਹਿਨਣ ਨੂੰ ਚੰਗੇ ਕੱਪੜੇ ਹਨ। ਸਭ ਕੁਛ ਹੈ। ਤਨ ਦੇ ਤਲ 'ਤੇ ਸਵਰਗ ਬਣ ਗਿਆ। ਮਨ ਦੇ ਤਲ 'ਤੇ ਨਰਕ ਬਣ ਗਿਆ। ਵਿਗਿਆਨ ਨੇ ਤਨ ਵਾਸਤੇ ਸਵਰਗ ਬਣਾ ਦਿੱਤਾ, ਪਰ ਮਨੁੱਖ ਦੇ ਕੋਲ ਗਿਆਨ ਨਹੀਂ ਹੈ, ਏਸ ਵਾਸਤੇ ਮਨ ਦੇ ਤਲ 'ਤੇ ਨਰਕ ਬਣਿਆ ਹੋਇਆ ਹੈ। ਬੜੇ ਲੋਕ ਹਨ, ਜਿਨ੍ਹਾਂ ਦੇ ਤਨ ਸਵਰਗ ਵਿਚ ਹਨ ਤੇ ਮਨ ਨਰਕ ਵਿਚ ਹਨ। ਇਹ ਵੀ ਮੈਂ ਅਰਜ਼ ਕਰਾਂਗਾ।

ਨਰਕ ਤੇ ਸਵਰਗ ਸਵੈ ਵਰਗ ਇੰਦਰਿਆਂ ਦਾ ਸੁੱਖ, ਸੁੱਖ ਨੂੰ ਹੀ ਸਵਰਗ ਕਹਿੰਦੇ ਹਨ। ਸਭ ਰਸਾਂ ਦਾ ਅਭਾਵ ਚਿੰਤਾ ਹੀ ਚਿੰਤਾ, ਵਿਆਕੁਲਤਾ ਹੀ ਵਿਆਕੁਲਤਾ। ਮਨ ਦੇ ਤਲ 'ਤੇ ਫ਼ਿਕਰ ਹੀ ਫ਼ਿਕਰ ਹੈ। ਬੜੇ-ਬੜੇ ਲੋਕ ਜੋ ਤੁਹਾਨੂੰ ਸਵਰਗ ਦੇ ਵਿਚ ਰਹਿੰਦੇ ਦਿਖਾਈ ਦੇਣ, ਉਨ੍ਹਾਂ ਦਾ ਮਨ ਨਰਕ ਵਿਚ ਹੈ। ਇਹ ਵੀ ਮੈਂ ਅਰਜ਼ ਕਰਾਂ, ਨਰਕ ਵਿਚ ਹੈ।

ਇਸ ਕੁੰਭੀ ਨਰਕ ਵਿਚੋਂ ਮਨ ਨੂੰ ਕੱਢਣਾ ਹੈ ਅਤੇ ਇਹ ਹਰ ਮਨੁੱਖ ਨੂੰ ਖ਼ੁਦ ਕਰਨਾ ਪਏਗਾ। ਕਿਸੇ ਵਿਗਿਆਨਕ ਨੇ ਨਹੀਂ ਕੱਢਣਾ। ਆਈਨਸਟਾਇਨ ਨੇ ਪਦਾਰਥ ਤੋਂ ਪਰਦਾ ਚੁੱਕ ਕੇ ਕਰੀਬਨ-ਕਰੀਬਨ ਪਦਾਰਥਾਂ ਦਾ ਸੁੱਖ ਸਾਰਿਆਂ ਦੀ ਝੋਲੀ ਵਿਚ ਪਾ ਦਿੱਤਾ। ਸਾਨੂੰ ਬਿਜਲੀ ਲਈ ਇਲੈਕਟ੍ਰਿਕਸਿਟੀ ਲਈ ਕੋਈ ਅਵਿਸ਼ਕਾਰ ਕਰਨ ਦੀ ਲੋੜ ਨਹੀਂ। ਤਜਰਬੇ ਕਰਨ ਦੀ ਲੋੜ ਨਹੀਂ। ਸਵਿੱਚ ਔਨ ਔਫ਼ ਕਰਦਿਆਂ ਬੱਤੀ ਜਗ ਜਾਂਦੀ ਹੈ, ਬੁੱਝ ਜਾਂਦੀ ਹੈ। ਸਾਰੇ ਸੁੱਖ ਮੌਜੂਦ ਹਨ, ਪਰ ਜਿਸ ਵਿਚਾਰੇ ਨੇ ਖੋਜ ਕੀਤੀ, ਉਹ ਤਾਂ ਕਈ ਸਾਲ ਲਗਿਆ ਰਿਹਾ, ਕਿਤਨੀ ਮੇਹਨਤ ਕੀਤੀ ਉਸਨੇ। ਕਿਤਨੀ ਸਾਧਨਾ ਕੀਤੀ, ਕਿਤਨੀ ਤਪੱਸਿਆ

ਕੀਤੀ ਅਤੇ ਕਿਤਨੀ ਵਾਰ ਅਵਿਸ਼ਕਾਰ ਉਸਦੇ ਸਫਲ ਵੀ ਨਹੀਂ ਹੋਏ। ਇਕ ਮਨੁੱਖ ਦੀ ਮੇਹਨਤ ਤੇ ਉਸਦਾ ਫਲ ਸਾਰਿਆਂ ਦੀ ਝੋਲੀ ਵਿਚ ਪੈ ਗਿਆ। ਪਰ ਇਕ ਕਬੀਰ ਦੀ ਮੇਹਨਤ ਹੈ। ਉਹਨੇ ਆਪਣੇ ਉਪਰੋਂ ਪਰਦਾ ਚੁੱਕਿਆ ਤੇ ਪ੍ਰਭੂ ਦੀ ਝਲਕ ਮਿਲ ਗਈ। ਮਹਾਨ ਅਨੰਦ ਦੀ ਪ੍ਰਾਪਤੀ ਹੋ ਗਈ, ਪਰ ਕਬੀਰ ਦੀ ਮਾਂ ਕੋਲ ਵੀ ਅਨੰਦ ਨਹੀਂ ਸੀ। ਕਬੀਰ ਕੋਲ ਸੀ।

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥*
*ਏ ਬਾਰਿਕ ਕੈਸੇ ਜੀਵਹਿ ਰਘੁਰਾਈ॥*

(ਅੰਗ ੫੨੪)

ਕਬੀਰ ਦੀ ਤਾਂ ਮਾਂ ਵੀ ਜ਼ਾਰੋ-ਜ਼ਾਰ ਰੋਂਦੀ ਹੈ ਕਿ ਕਬੀਰ ਨੇ ਕੰਮ-ਕਾਰ ਛੱਡਿਆ ਹੋਇਆ ਹੈ। ਪਤਾ ਨਹੀਂ ਬੱਚਿਆਂ ਦੀ ਪਾਲਣਾ ਕਿੰਝ ਹੋਏਗੀ। ਘਰ ਦਾ ਗੁਜ਼ਾਰਾ ਕਿੰਝ ਚਲੇਗਾ। ਕਬੀਰ ਦੀ ਮਾਂ ਜ਼ਾਰੋ-ਜ਼ਾਰ ਰੋਂਦੀ ਹੈ। ਉਹ ਅਨੰਦ ਕਬੀਰ ਕੋਲ ਹੈ, ਕਬੀਰ ਦੀ ਮਾਂ ਕੋਲ ਨਹੀਂ ਹੈ। ਇਹ ਵੀ ਮੈਂ ਅਰਜ਼ ਕਰ ਰਿਹਾ ਹਾਂ।

ਕਹਿੰਦੇ ਹਨ ਧਨ ਸਮਾਜਿਕ ਹੈ। ਇਕ ਬੰਦੇ ਨੂੰ ਧਨ ਮਿਲ ਗਿਆ, ਉਹਦੀ ਪਤਨੀ ਨੂੰ ਵੀ ਮਿਲ ਗਿਆ। ਉਹਦੇ ਬੱਚਿਆਂ ਨੂੰ ਵੀ ਮਿਲ ਗਿਆ। ਸਾਰਿਆਂ ਨੂੰ ਮਿਲ ਗਿਆ। ਸਾਰੇ ਪਰਿਵਾਰ ਨੂੰ ਮਿਲ ਗਿਆ। ਧਨ ਸਮਾਜਿਕ ਹੈ। ਇੰਦਰਿਆਂ ਦਾ ਰਸ ਸਮਾਜਿਕ ਹੈ। ਆਤਮਿਕ ਰਸ ਸਮਾਜਿਕ ਨਹੀਂ ਹੈ। ਇਕ ਨੂੰ ਮਿਲ ਗਿਆ ਤੇ ਸਾਰੇ ਪਰਿਵਾਰ ਨੂੰ ਨਹੀਂ ਮਿਲਦਾ। ਬੜੇ-ਬੜੇ ਧਾਰਮਿਕ ਘਰਾਂ ਵਿਚ, ਜੋ ਇਕ ਸਿਰਮੌਰ ਮਨੁੱਖ ਧਾਰਮਿਕ ਹੈ, ਬਾਕੀ ਮੈਂਬਰ ਮਹਾਨ ਅਧਾਰਮਿਕ ਵੇਖੇ ਗਏ ਹਨ। ਬੜੇ ਬੜੇ ਅਧਾਰਮਿਕ ਘਰਾਂ ਦਾ ਜਿਹੜਾ ਸਿਰਮੌਰ ਮਨੁੱਖ ਅਧਾਰਮਿਕ ਸੀ, ਬੜੇ-ਬੜੇ ਧਾਰਮਿਕ ਵੇਖੇ ਗਏ ਹਨ। ਬਿਲਕੁਲ ਅਧਾਰਮਿਕ ਹੈ ਹਰਨਾਖਸ਼, ਉਹਦੇ ਘਰ ਪ੍ਰਹਿਲਾਦ ਹੈ, ਹੈਰਾਨੀ ਹੈ। ਬਿਲਕੁਲ ਅਧਾਰਮਿਕ ਹੈ ਧਰੁੱਵ ਦਾ ਪਿਤਾ, ਪਰ ਧਰੁੱਵ ਨੂੰ ਦੇਖਕੇ ਹੈਰਾਨੀ ਹੁੰਦੀ ਹੈ। ਅਤੇ ਇਸੇ ਤਰੀਕੇ ਦੇ ਨਾਲ ਖੋਜ ਕਰੋਗੇ, ਵਕਤ ਦੇ ਅਵਤਾਰੀ ਪੁਰਸ਼ ਹਨ ਧੰਨ ਗੁਰੂ ਰਾਮਦਾਸ ਜੀ ਸਾਹਿਬ। ਉਹਨਾਂ ਦਾ ਵੱਡਾ ਸਾਹਿਬਜ਼ਾਦਾ ਜਹਾਂਗੀਰ ਨਾਲ ਸਾਜ਼ਿਸ਼ ਕਰਦਾ ਹੈ। ਬਾਅਦ ਵਿਚ ਫ਼ੌਜ ਚੜ੍ਹਾ ਕੇ ਲਿਆਇਆ। ਆਪਣੇ ਭਰਾ ਗੁਰੂ ਅਰਜਨ ਦੇਵ ਜੀ ਨਾਲ ਲੜਦਾ ਰਿਹਾ, ਝਗੜਾ ਕਰਦਾ ਰਿਹਾ। ਧਰਮ ਸਮਾਜਿਕ ਨਹੀਂ ਹੈ। ਪਰਮਾਤਮਾ ਦਾ ਨਾਂ ਸਮਾਜਿਕ ਨਹੀਂ ਹੈ। ਇਕ ਨੂੰ ਮਿਲਿਆ ਤਾਂ ਬਸ ਇਕ ਨੂੰ ਹੀ ਮਿਲਿਆ, ਬਾਕੀਆਂ ਨੂੰ ਨਹੀਂ। ਬਾਕੀਆਂ ਨੂੰ ਪ੍ਰੇਰਣਾ ਲੈਣੀ ਪਏਗੀ। ਬਾਕੀਆਂ ਨੂੰ ਖ਼ੁਦ ਕੁਝ ਕਰਨਾ ਪਏਗਾ। ਅੱਠੇ ਪਹਿਰ ਨਾਮ ਦੀ ਮਸਤੀ ਵਿਚ ਰਹਿਣ ਵਾਲੇ ਗੁਰੂ ਨਾਨਕ ਦੇਵ ਜੀ ਨੂੰ ਮਾਤਾ ਤ੍ਰਿਪਤਾ ਜੀ ਤਾਂ ਕਹਿੰਦੀ ਹੈ, ਪੁੱਤਰ ਸ਼ੁਦਾਈ ਹੈ। ਇਹ ਤਾਂ ਬਿਲਕੁਲ ਸ਼ੁਦਾਈ ਹੈ। ਤੇ ਪਿਤਾ ਵੀਹ ਰੁਪਇਆਂ ਦੇ ਬਦਲੇ ਥੱਪੜ ਮਾਰਦਾ ਹੈ। ਇਹ ਮਖੱਟੂ ਹੈ। ਇਹ ਤਾਂ ਕੋਈ ਕੰਮ ਹੀ ਨਹੀਂ ਕਰਦਾ। ਪਰ ਇਸ ਨੂੰ ਗਹਿਰਾਈ ਨਾਲ ਲੈ ਲੈਣਾ। ਧਰਮ ਸਮਾਜਿਕ ਨਹੀਂ ਹੈ। ਕੋਈ ਪੂਰੇ ਦਾ ਪੂਰਾ ਮੁਲਕ ਧਾਰਮਿਕ ਨਹੀਂ ਹੁੰਦਾ। ਕੋਈ ਪੂਰੀ

ਦੀ ਪੂਰੀ ਕੌਮ ਧਾਰਮਿਕ ਨਹੀਂ ਹੁੰਦੀ। ਕੋਈ ਪੂਰੇ ਦਾ ਪੂਰਾ ਪਰਿਵਾਰ ਧਾਰਮਿਕ ਨਹੀਂ ਹੁੰਦਾ, ਵਿਅਕਤੀ ਧਾਰਮਿਕ ਹੁੰਦਾ ਹੈ। ਮਨੁੱਖ ਧਾਰਮਿਕ ਹੁੰਦਾ ਹੈ।

ਪਰੰਤੂ ਮੈਂ ਅਰਜ਼ ਕਰ ਦਿਆਂ। ਕੋਈ ਪੂਰੀ ਦੀ ਪੂਰੀ ਕੌਮ ਵੀ ਧਨਵਾਨ ਹੋ ਸਕਦੀ ਹੈ, ਜਿਵੇਂ ਯਹੂਦੀ। ਕਹਿੰਦੇ ਹਨ ਯਹੂਦੀਆਂ ਵਿਚ ਗ਼ਰੀਬੀ ਨਹੀਂ ਹੈ। ਇਸ ਵਕਤ ਦੁਨੀਆਂ ਦੀ ਸਭ ਤੋਂ ਧਨਵਾਨ ਕੌਮ ਯਹੂਦੀ ਹੈ। ਦੁਨੀਆਂ ਦੀ ਸਾਰੀ ਇਕਾਨਮੀ 'ਤੇ ਇਹੀ ਕੌਮ ਛਾਈ ਹੈ। ਵੱਡੇ ਵਪਾਰੀ ਇਹ ਹਨ। ਚੋਟੀ ਦੇ ਸਾਇੰਟਿਸਟ ਇਹੀ ਹਨ, ਚੋਟੀ ਦੇ ਧਨਵਾਨ ਇਹੀ ਹਨ। ਕੋਈ ਪੂਰੀ ਕੌਮ ਤੇ ਧਨਵਾਨ ਹੋ ਸਕਦੀ ਹੈ, ਕੋਈ ਪੂਰੀ ਕੌਮ ਧਾਰਮਿਕ ਨਹੀਂ ਹੁੰਦੀ। ਇਹ ਵੀ ਮੈਂ ਅਰਜ਼ ਕਰਾਂ। ਕੋਈ ਪੂਰਾ ਪਰਿਵਾਰ ਵੀ ਧਾਰਮਿਕ ਨਹੀਂ ਹੁੰਦਾ। ਇਕ ਹੀ ਵਿਅਕਤੀ ਹੁੰਦਾ ਹੈ। ਇਹੀ ਕਾਰਨ ਹੈ ਕਿ ਸਾਰੀ ਦੁਨੀਆਂ ਵਿਚ ਧਨ ਤਾਂ ਵੱਧਦਾ ਜਾ ਰਿਹਾ ਹੈ, ਕਿਉਂਕਿ ਧਨ ਸਮਾਜਿਕ ਹੈ। ਸਾਰੀ ਦੁਨੀਆਂ ਵਿਚ ਧਰਮ ਘੱਟਦਾ ਜਾ ਰਿਹਾ ਹੈ, ਕਿਉਂਕਿ ਧਰਮ ਵਿਅਕਤੀਗਤ ਹੈ। ਸਿਰਫ਼ ਇਕ ਨੂੰ ਮਿਲਦਾ ਹੈ, ਸਿਰਫ਼ ਇਕ ਨੂੰ ਗਿਆਨ ਮਿਲਿਆ, ਪ੍ਰਭੂ ਦੇ ਨਾਮ ਦਾ ਰਸ ਮਿਲਿਆ ਉਸ "ਇਕ" ਤੋਂ। ਜੇਕਰ ਪਰਿਵਾਰ ਪ੍ਰੇਰਣਾ ਲੈ ਲਏ ਤਾਂ ਬਣ ਸਕਦੀ ਹੈ ਗੱਲ, ਪਰ ਅਕਸਰ "ਹਜ਼ਰਤ ਈਸਾ" ਕਹਿੰਦੇ ਹਨ ਕਿ ਮਹਾਂਪੁਰਸ਼ਾਂ ਤੋਂ ਤਿੰਨ-ਚਾਰ ਬੰਦੇ ਤਾਂ ਵਾਂਝੇ ਹੀ ਰਹਿ ਜਾਂਦੇ ਹਨ। ਪ੍ਰਥਮ ਉਸਦੇ ਮਾਂ-ਬਾਪ, ਦੂਜੇ ਉਸਦੇ ਸ਼ਰੀਕ, ਤੀਸਰੇ ਉਸਦੇ ਸ਼ਹਿਰ ਵਾਸੀ, ਚੌਥੇ ਉਸਦੇ ਲੰਗੋਟੀਏ ਯਾਰ, ਉਹ ਰਹਿ ਜਾਂਦੇ ਹਨ। ਉਹ ਤਾਂ ਕਹਿੰਦੇ ਹਨ ਕਿ ਲੈ, ਕੱਲ ਤੱਕ ਸਾਡੇ ਨਾਲ ਖੇਡਦਾ ਸੀ। ਅੱਜ ਸੰਤ ਬਣਿਆ ਫਿਰਦਾ ਹੈ। ਕਿਉਂਕਿ ਈਸਾ ਨੂੰ ਆਪਣੇ ਹੀ ਸ਼ਹਿਰ ਵਿਚ ਠੁਕਰਾ ਦਿੱਤਾ ਗਿਆ ਸੀ। ਈਸਾ ਨੂੰ ਆਪਣੀ ਕੌਮ ਨੇ ਠੁਕਰਾ ਦਿੱਤਾ। ਯਹੂਦੀਆਂ ਨੇ ਠੁਕਰਾ ਦਿੱਤਾ। ਸੂਲੀ 'ਤੇ ਯਹੂਦੀਆਂ ਨੇ ਹੀ ਚਾੜ੍ਹਿਆ। ਆਪਣੀ ਕੌਮ ਨੇ ਹੀ ਨਹੀਂ ਮੰਨਿਆ। ਆਪਣੇ ਸ਼ਹਿਰ ਨੇ ਹੀ ਨਹੀਂ ਮੰਨਿਆ। ਆਪਣੇ ਸ਼ਰੀਕਾਂ ਨੇ ਹੀ ਨਹੀਂ ਮੰਨਿਆ।

ਇਹ ਵੀ ਮੈਂ ਅਰਜ਼ ਕਰਾਂ ਕਿ ਬੇਦੀਆਂ ਨੇ ਹੀ ਕਹਿ ਦਿੱਤਾ। ਆਪਣੀ ਕੌਮ ਨੇ ਹੀ ਕਹਿ ਦਿੱਤਾ। ਪਿਤਾ ਨੇ ਹੀ ਕਹਿ ਦਿੱਤਾ ਮਖੱਟੂ ਹੈ। ਗੁਸਤਾਖ਼ੀ ਮਾਫ਼, ਮਾਤਾ ਨੇ ਵੀ ਕਹਿ ਦਿੱਤਾ ਇਹ ਤਾਂ ਸ਼ੁਦਾਈ ਹੈ। ਸ਼ੁਦਾਈਆਂ ਜਹੀਆਂ ਗੱਲਾਂ ਕਰਦਾ ਹੈ। ਇਕ ਵਿਅਕਤੀ ਧਾਰਮਿਕ ਹੋ ਸਕਦਾ ਹੈ, ਬ੍ਰਹਮ ਗਿਆਨੀ ਹੋ ਸਕਦਾ ਹੈ, ਅਵਤਾਰ ਹੋ ਸਕਦਾ ਹੈ, ਸਾਰਾ ਪਰਿਵਾਰ ਨਹੀਂ ਹੁੰਦਾ। ਸਾਰੀ ਕੌਮ ਨਹੀਂ ਹੁੰਦੀ। ਸਾਰਾ ਦੇਸ਼ ਨਹੀਂ ਹੁੰਦਾ। ਧਨ ਸਮਾਜਿਕ ਹੈ। ਇਕ ਨੂੰ ਮਿਲਿਆ ਤੇ ਸਾਰਿਆਂ ਨੂੰ ਮਿਲ ਗਿਆ, ਸਾਰੇ ਪਰਿਵਾਰ ਨੂੰ ਮਿਲ ਗਿਆ। ਸਮਾਜਿਕ ਹੈ। ਪਿਤਾ ਰਾਜਾ ਹੈ, ਤਾਂ ਪੁੱਤਰ ਆਪਣੇ ਆਪ ਰਾਜਕੁਮਾਰ ਹੋ ਗਏ। ਪਤਨੀ ਆਪਣੇ ਆਪ ਰਾਣੀ ਹੋ ਗਈ। ਇਕ ਦੇ ਰਾਜਾ ਹੋਣ ਨਾਲ, ਦੂਜੀ ਆਪਣੇ ਆਪ ਹੀ ਰਾਣੀ ਹੋ ਗਈ। ਬੱਚੇ ਆਪਣੇ ਆਪ ਹੀ ਰਾਜਕੁਮਾਰ ਹੋ ਗਏ। ਕੁਝ ਵੀ ਨਹੀਂ ਕਰਨਾ ਪਿਆ। ਰਾਜ-ਪਾਟ, ਧਨ-ਸੰਪਦਾ ਸਾਰੀ ਦੀ ਸਾਰੀ ਸਮਾਜਿਕ ਹੈ। ਧਰਮ ਸਮਾਜਿਕ ਨਹੀਂ ਹੈ। ਇਕ ਨੂੰ ਮਿਲ ਗਿਆ ਤਾਂ ਬਸ ਇਕ ਨੂੰ ਹੀ ਮਿਲਿਆ। ਉਸ ਤੋਂ ਕੋਈ ਪ੍ਰੇਰਣਾ ਲੈ ਲਵੇ ਤਾਂ ਖੇਡ ਬਣ ਸਕਦੀ ਹੈ।

ਬਨਾਰਸ ਵਾਸੀਆਂ ਨੇ, ਆਪਣੇ ਸ਼ਹਿਰ ਵਾਸੀਆਂ ਨੇ ਕਬੀਰ ਤੋਂ ਪ੍ਰੇਰਣਾ ਨਹੀਂ ਲਈ, ਸਗੋਂ ਕਬੀਰ ਨੂੰ ਬਨਾਰਸ 'ਚੋਂ ਕੱਢ ਦਿੱਤਾ। ਸ਼ਾਇਦ ਆਪ ਨੂੰ ਪਤਾ ਹੋਵੇ ਕਿ ਆਖ਼ਰੀ ਉਮਰ ਕਬੀਰ ਨੇ "ਮਗਹਰ" ਵਿਚ ਬਤੀਤ ਕੀਤੀ। ਉਨ੍ਹਾਂ ਦਾ ਚਲਾਣਾ, ਉਹਨਾਂ ਦੀ ਦੇਹੀ ਦਾ ਗਮਨ ਮਗਹਰ ਵਿਚ ਹੋਇਆ ਸੀ। ਬਨਾਰਸ ਵਾਸੀ ਤਾਂ ਰੋਜ਼ ਲੜਦੇ ਰਹੇ, ਇਲਜ਼ਾਮ ਲਾਉਂਦੇ ਰਹੇ। ਸ਼ਹਿਰ ਵਾਸੀਆਂ ਨੇ ਹੀ ਕਬੀਰ ਨੂੰ ਮਹਾਨ ਕਰਕੇ ਨਹੀਂ ਮੰਨਿਆ। ਸ਼ਹਿਰ ਵਾਸੀ ਕੀ ਕਹਿੰਦੇ ਹਨ, ਕਬੀਰ ਆਪ ਕਹਿੰਦੇ ਹਨ-

*ਲੋਗੁ ਕਹੈ ਕਬੀਰੁ ਬਉਰਾਨਾ॥*

(ਅੰਗ ੧੧੫੮)

ਇਹ ਪਾਗ਼ਲ ਹੈ। ਪਾਗ਼ਲ ਸਾਡੇ ਸ਼ਹਿਰ ਵਿਚ ਰਹਿੰਦਾ ਹੈ। ਸਾਰੇ ਬਨਾਰਸ ਨੇ ਕਹਿ ਦਿੱਤਾ, ਪਾਗ਼ਲ ਹੈ। ਹੁਣ ਕੌਣ ਦੱਸੇ ਕਿ ਇਕੋ ਹੀ ਤਾਂ ਬੰਦਾ ਹੈ ਜਿਸ ਕੋਲ ਰੱਬ ਦੀ ਖ਼ਬਰ ਹੈ। ਜਿਹਦੇ ਕੋਲ ਰੱਬ ਦਾ ਪਤਾ ਹੈ। ਇਸ ਨੂੰ ਇਕ ਬਹੁਤ ਵੱਡਾ ਆਲਮ ਬੜੇ ਆਲਮਾਨਾ ਢੰਗ ਨਾਲ ਬਿਆਨ ਕਰਦਾ ਹੈ, ਜ਼ਰਾ ਧਿਆਨ ਨਾਲ ਸੁਣਨਾ—

*"ਕਿਸ ਸੇ ਪਤਾ ਪੂਛੇਂ, ਮੰਜ਼ਿਲ-ਏ-ਜਾਨਾਂ।"*

ਐ ਮੇਰੇ ਰੱਬ ! ਤੇਰਾ ਪਤਾ ਮੈਂ ਕਿਸ ਕੋਲੋਂ ਪੁੱਛਾਂ।

*"ਕਿਸ ਸੇ ਪਤਾ ਪੂਛੇਂ ਮੰਜ਼ਿਲ-ਏ-ਜਾਨਾਂ,*
*ਜਿਸ ਕੋ ਖ਼ਬਰ ਥੀ ਤੇਰੀ, ਵੋ ਬੇਖ਼ਬਰ ਮਿਲਾ।"*



ਜਿਹਦੇ ਕੋਲ ਤੇਰੀ ਖ਼ਬਰ ਸੀ, ਉਹ ਤਾਂ ਖ਼ਬਰ ਦੱਸਣ ਜੋਗਾ ਹੀ ਨਹੀਂ ਸੀ। ਕਹਿੰਦਾ ਹੈ, ਅਕੱਥ, ਅਕੱਥ ਮੈਂ ਨਹੀਂ ਕਹਿ ਸਕਦਾ, ਨਹੀਂ ਕਹਿ ਸਕਦਾ।

*"ਜੇ ਹਉ ਜਾਣਾ ਆਖਾ ਨਾਹੀ"*

ਨਹੀਂ ਕਹਿਣਾ। ਮਹਾਰਾਜ ਕਹਿ ਦਿਉ। ਤਾਂ ਸਤਿਗੁਰੂ ਕਹਿੰਦੇ ਹਨ-

*ਕਹਣਾ ਕਥਨੁ ਨ ਜਾਈ॥*

(ਜਪੁਜੀ ਸਾਹਿਬ)

ਜਿਸਨੇ ਜਾਣ ਲਿਆ, ਉਹ ਕਹਿੰਦਾ ਹੈ ਮੈਂ ਬਿਆਨ ਨਹੀਂ ਕਰ ਸਕਦਾ ਅਤੇ ਜਿਹੜੇ ਬਿਆਨ ਕਰ ਰਹੇ ਹਨ, ਉਹਨਾਂ ਨੂੰ ਕੱਖ ਪਤਾ ਹੀ ਨਹੀਂ। ਆਮ ਮਨੁੱਖ ਦੁਬਿਧਾ 'ਚ ਪੈ ਜਾਂਦਾ ਹੈ।

*"ਕਿਸ ਸੇ ਪਤਾ ਪੂਛੇਂ, ਮੰਜ਼ਿਲ-ਏ-ਜਾਨਾਂ।"*

ਐ ਮੇਰੇ ਖ਼ੁਦਾ ! ਤੇਰਾ ਪਤਾ ਮੈਂ ਕਿਸ ਕੋਲੋਂ ਪੁੱਛਾਂ?

*"ਜਿਸ ਕੋ ਖ਼ਬਰ ਥੀ ਤੇਰੀ, ਵੋਹ ਬੇਖ਼ਬਰ ਮਿਲਾ।"*

ਜਿਹਦੇ ਕੋਲ ਤੇਰੀ ਖ਼ਬਰ ਹੈ ਸੀ, ਤੇਰਾ ਪਤਾ ਹੈ ਸੀ, ਉਹ ਤਾਂ ਇਹ ਕਹਿਣ ਲੱਗਾ ਕਿ ਮੈਂ ਬਿਆਨ ਹੀ ਨਹੀਂ ਕਰ ਸਕਦਾ।

*ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥*

(ਅੰਗ ੭੯੫)

ਕਾਰਨ ? ਜ਼ਬਾਨ ਦੀ ਆਪਣੀ ਸੀਮਾ ਹੈ। ਅਸੀਮ ਦੀ ਪ੍ਰਾਪਤੀ ਹੋਈ ਹੈ। ਅੱਖਾਂ ਦੇ ਵੇਖਣ ਦੀ ਆਪਣੀ ਸੀਮਾ ਹੈ ਤਾਂ ਅਸੀਮ ਦੀ ਪ੍ਰਾਪਤੀ ਹੋ ਗਈ ਹੈ। ਕੰਨਾਂ ਦੇ ਸੁਣਨ ਦੀ, ਦਿਮਾਗ਼ ਦੇ ਸਮਝਣ ਦੀ ਸੀਮਾ ਹੈ। ਅਸੀਮ ਦੀ ਪ੍ਰਾਪਤੀ ਹੋ ਗਈ ਹੈ। ਇਸ ਵਾਸਤੇ ਹਰ ਇਕ ਭਗਤ ਨੇ ਕਹਿ ਦਿੱਤਾ, ਨਹੀਂ ਕਹਿ ਸਕਦੇ। ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ। ਆਪ ਕਹਿੰਦੇ ਹਨ ਕਿ ਮੈਂ ਨਹੀਂ ਕਹਿ ਸਕਦਾ। ਮੈਂ ਕੀ ਬਿਆਨ ਕਰਾਂ। ਕਿਤਨਾ ਮੈਂ ਕਥਨ ਕਰਾਂ। ਮੇਰਾ ਕਥਨ ਛੋਟਾ ਰਹਿ ਜਾਂਦਾ ਹੈ। ਉਹ ਬਹੁਤ ਵੱਡਾ ਹੈ, ਬਹੁਤ ਵੱਡਾ, ਬਹੁਤ ਵੱਡਾ।

ਅਵਤਾਰੀ ਪੁਰਸ਼ਾਂ ਨੇ ਬਹੁਤ ਕੁਝ ਬੋਲਿਆ। ਉਨ੍ਹਾਂ ਦੇ ਬੋਲਾਂ ਵਿਚ ਪ੍ਰਭੂ ਟਪਕਦਾ, ਝਲਕਦਾ ਹੈ, ਫਿਰ ਵੀ ਉਹ ਕਹਿੰਦੇ ਹਨ-

*"ਕਿਆ ਹਉ ਕਥੀ ਕਥੇ ਕਥਿ ਦੇਖਾ*
*ਮੈ ਅਕਥੁ ਨ ਕਥਨਾ ਜਾਈ॥'*

(ਅੰਗ ੭੯੫)



ਹੁਣ ਮੈਂ ਫਿਰ ਦੁਹਰਾਵਾਂ। ਪਦਾਰਥ ਨੂੰ ਆਪਣੇ ਅਨੁਕੂਲ ਕਰੀਏ ਤਾਂ ਸੁੱਖ ਮਿਲਦਾ ਹੈ ਅਤੇ ਇਸ ਸੁੱਖ ਦੀ ਆਪਣੀ ਸੀਮਾ ਹੈ। ਇਹ ਸੁੱਖ ਜਿਉਂ ਹੀ ਆਪਣੀ ਸੀਮਾ 'ਤੇ ਪਹੁੰਚਦਾ ਹੈ, ਸੁੱਖ, ਸੁੱਖ ਨਹੀਂ ਰਹਿ ਜਾਂਦਾ, ਬੇਰਸ ਹੋ ਜਾਂਦਾ ਹੈ। ਇੰਦਰਿਆਂ ਦੇ ਸਾਰੇ ਰਸ ਬੇਰਸ ਹੋ ਜਾਂਦੇ ਹਨ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਦਾਸ ਦੇ ਨਾਲ ਸੰਤ ਮਥਰਾ ਸਿੰਘ ਨਿਰਮਲੇ ਮਹਾਂਪੁਰਸ਼ ਆਉਂਦੇ ਸਨ। ਉਨ੍ਹਾਂ ਨੂੰ ਕਿਧਰੇ ਭਿੰਡੀਆਂ ਦੀ ਸਬਜ਼ੀ ਬੜੀ ਚੰਗੀ ਲੱਗਦੀ ਸੀ। ਇਹ ਕਟਕ ਦੀ ਗੱਲ ਹੈ। ਸੰਗਤਾਂ ਨੂੰ ਪਤਾ ਚਲ ਗਿਆ। ਅਸੀਂ ਪੰਜ-ਸੱਤ ਦਿਨ ਰਹਿਣਾ ਸੀ। ਸਵੇਰੇ ਭਿੰਡੀ, ਸ਼ਾਮੀ ਭਿੰਡੀ, ਦੂਜੇ ਦਿਨ ਭਿੰਡੀ, ਚੌਥੇ ਦਿਨ ਭਿੰਡੀ, ਥਾਲੀ ਇਕ ਦਿਨ ਪਰੇ ਸੁੱਟ ਦਿੱਤੀ। ਕਹਿਣ ਲੱਗੇ ਇਹ ਤਾਂ ਖਹਿੜਾ ਈ ਨਹੀਂ ਛੱਡਦੀਆਂ। ਹੱਦ ਹੋ ਗਈ, ਕਿਤਨੀ ਸੁਆਦੀ ਤੁਹਾਨੂੰ ਲੱਗਦੀਆਂ ਸਨ, ਇਹ ਬੇ-ਸਵਾਦੀ ਕਿਉਂ ਹੋ ਗਈਆਂ? ਕਿਸੇ ਵੀ ਇੰਦਰੇ ਦੇ ਰਸ ਨੂੰ ਬਾਰ-ਬਾਰ ਰਿਪੀਟ (Repeat) ਕਰੋ, ਬੇਰਸ ਹੋ ਜਾਏਗਾ। ਰਸ ਬਣਿਆ ਰਹੇ, ਕੁਝ ਦਿਨ ਦਾ ਗੈਪ (Gap) ਚਾਹੀਦਾ ਹੈ। ਅੰਤਰਾਲ ਚਾਹੀਦਾ ਹੈ। ਹਰ ਰਸ ਬੇਰਸ ਹੋ ਜਾਏਗਾ। ਇਕੋ ਹੀ ਰਸ ਹੈ ਜੋ ਕਦੇ ਬੇਰਸ ਨਹੀਂ ਹੁੰਦਾ। ਕਿਹੜਾ ? "ਨਾਮ ਰਸ"। ਪਰਮਾਤਮਾ ਦਾ ਰਸ। ਕਿਉਂ? ਅਸੀਮ ਹੈ, ਉਹਦੀ ਕੋਈ ਸੀਮਾ ਨਹੀਂ। ਇਹ ਵੀ ਮੈਂ ਅਰਜ਼ ਕਰਾਂ, ਇਸ ਵਾਸਤੇ ਮਹਾਂਪੁਰਸ਼ਾਂ ਨੇ ਕਿਹਾ ਹੈ ਕਿ ਜੋ ਕੁਝ ਅਸੀਂ ਜਾਣਿਆ ਹੈ, ਜਾਨਣ ਨੂੰ ਹੋਰ ਕੁਝ ਵੀ ਹੈ। ਜੋ ਕੁਝ ਅਸੀਂ ਮਾਣਿਆ ਹੈ, ਮਾਨਣ ਨੂੰ ਹੋਰ ਕੁਝ ਵੀ ਹੈ, ਪਰ ਇਹ ਕਿਵੇਂ ਪ੍ਰਾਪਤ ਹੋਵੇਗਾ?

ਆਪਣੇ ਆਪ ਨੂੰ ਪਰਮਾਤਮਾ ਦੇ ਅਨੁਕੂਲ ਕਰਨ ਨਾਲ।

*"ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ,*
*ਹਰਿ ਹਰਿ ਕਥਾ ਨਿਰਾਲੀ॥'*

(ਅੰਗ ੬੬੭)

ਮਨੁੱਖ ਦਾ ਅੱਜ ਦਾ ਹੰਕਾਰ ਚਰਮ ਸੀਮਾ 'ਤੇ ਹੈ, ਕਿਉਂਕਿ ਪਦਾਰਥ ਨੂੰ ਆਪਣੇ ਅਨੁਕੂਲ ਕਰਨ ਲਈ ਸਫਲ ਹੋ ਗਿਆ ਹੈ। ਕਦੀ-ਕਦੀ ਕਰਿਸ਼ਮੇ ਜ਼ਰੂਰ ਹੋ ਜਾਂਦੇ ਹਨ ਅਤੇ ਮਨੁੱਖ ਦੰਗ ਰਹਿ ਜਾਂਦਾ ਹੈ ਕਿ ਸਭ ਕੁਝ ਨੂੰ ਮੈਂ ਆਪਣੇ ਅਨੁਕੂਲ ਕਰਦਾ ਪਿਆ ਹਾਂ ਪਰ ਫਿਰ ਵੀ ਮੈਂ ਦੇਖਦਾ ਹਾਂ ਕਿ ਕਿਧਰੇ-ਕਿਧਰੇ ਪਦਾਰਥ ਪ੍ਰਤੀਕੂਲ ਹੋ ਕੇ ਮੈਨੂੰ ਤਬਾਹ ਕਰ ਜਾਂਦਾ ਹੈ। ਕਿਤਨਾ ਹੀ ਵਿਗਿਆਨ ਉੱਨਤੀ ਕਰ ਲਵੇ, ਕਿਤਨੀ ਸਾਇੰਸ ਉੱਨਤੀ ਕਰ ਲਵੇ। ਜਿਵੇਂ ਭੂਚਾਲ ਆਇਆ ਗੁਜਰਾਤ ਵਿਚ, ਅੱਧਾ ਗੁਜਰਾਤ ਤਬਾਹ ਹੋ ਗਿਆ ਅਤੇ ਹਜ਼ਾਰਾਂ ਜਾਨਾਂ ਚਲੀਆਂ ਗਈਆਂ। ਆਪ ਸੁਣਕੇ ਹੈਰਾਨ ਹੋਵੋਗੇ, ਚਾਹੇ ਉਹ ਗੁਰਦੁਆਰਾ ਅਹਿਮਦਾਬਾਦ ਦਾ ਸੀ, ਭਾਵਨਗਰ ਦਾ ਸੀ, ਗਾਂਧੀਧਾਮ ਦਾ ਸੀ, ਰਾਜਕੋਟ ਦਾ ਸੀ, ਸਹੀ-ਸਲਾਮਤ ਹਨ। ਆਲੇ-ਦੁਆਲੇ ਦੀਆਂ ਬਿਲਡਿੰਗਾਂ ਡਿੱਗ ਗਈਆਂ। ਚੰਗੀ ਤਰ੍ਹਾਂ ਨਾਲ ਮੈਨੂੰ ਯਾਦ ਹੈ ਕਿ 25 ਤਰੀਕ ਅਸੀਂ ਅਹਿਮਦਾਬਾਦ ਵਿਚ ਸੀ। ਸਾਰੇ ਗੁਜਰਾਤ ਦਾ ਭ੍ਰਮਣ ਕਰਕੇ ਉਸ ਸਾਲ ਦੀ ਗੱਲ ਹੈ ਤੇ ਪੰਜੇ ਸਿੰਘ ਸਾਹਿਬਾਨ ਤਖ਼ਤਾਂ ਦੇ ਵੀ ਨਾਲ ਸਨ। ਗਿਆਰਾਂ ਰਾਗੀ ਜੱਥੇ ਸਨ। ਗੁਰਦੁਆਰੇ ਦੇ ਕੋਲ ਬਿਲਡਿੰਗ ਸੀ। ਉਸਦੇ ਵਿਚ ਠਹਿਰਾਇਆ ਗਿਆ। ਸੱਤ-ਅੱਠ ਫ਼ਲੈਟ ਸਨ, ਉਨ੍ਹਾਂ ਵਿਚ ਠਹਿਰਾਇਆ। ਪੱਚੀ ਤਰੀਕ ਸ਼ਾਮ ਤੱਕ ਅਸੀਂ ਉੱਥੇ ਸੀ। ਸ਼ਾਮ ਨੂੰ ਨਿਕਲ ਗਏ। ਛੱਬੀ (26) ਨੂੰ ਸਵੇਰੇ ਭੂਚਾਲ ਆਇਆ ਤੇ ਪਤਾ ਚਲਿਆ ਕਿ ਅੱਧਾ ਗੁਜਰਾਤ ਤਬਾਹ ਹੋ ਗਿਆ। ਜਿਸ ਬਿਲਡਿੰਗ ਵਿਚ ਅਸੀਂ ਸਾਰੇ ਠਹਿਰੇ ਸੀ, ਉਹ ਢਹਿ-ਢੇਰੀ ਹੋ ਗਈ। ਗੁਰਦੁਆਰੇ ਨੂੰ ਦਰਾੜ ਨਹੀਂ ਆਈ। ਪੰਜ ਮੰਜ਼ਿਲਾ ਸੀ। ਲੰਗਰ ਚਲਦਾ ਰਿਹਾ। ਕਈ ਮਹੀਨੇ ਉਥੇ ਹੀ ਰਹੇ। ਗੁਜਰਾਤੀਆਂ ਲਈ, ਸਾਰੇ ਉਨ੍ਹਾਂ ਪੀੜਤਾਂ ਲਈ। ਇਸਨੂੰ ਇੰਝ ਕਹਿੰਦੇ ਹਨ ਕਿ ਕੁਝ ਕਰਮ ਸਾਂਝੇ ਹੁੰਦੇ ਹਨ ਅਤੇ ਕਰਮਾਂ ਦਾ ਸੰਜੋਗ ਬਣ ਜਾਂਦਾ ਹੈ। ਜੋ ਮੈਂ ਕਰਮ ਕੀਤਾ, ਉਸ ਤਰ੍ਹਾਂ ਦਾ ਦੂਜੇ ਨੇ ਵੀ ਕੀਤਾ, ਤੀਜੇ ਨੇ ਵੀ ਕੀਤਾ, ਚੌਥੇ ਨੇ ਵੀ ਕੀਤਾ, ਪੰਜਵੇਂ ਨੇ ਵੀ ਕੀਤਾ।

ਕਰਮਾਂ ਦੀ ਸਾਂਝ, ਕਈ ਦਫ਼ਾ ਕਰਨ ਵਾਲਿਆਂ ਦੀ ਸਾਂਝ ਬਣਾ ਦਿੰਦਾ ਹੈ। ਉਨ੍ਹਾਂ ਨੂੰ ਵੀ ਇਕੱਠਾ ਕਰ ਦਿੰਦੀ ਹੈ। ਇਸ ਨੂੰ ਬੜੇ ਧਿਆਨ ਨਾਲ ਸੁਣਨਾ। ਕਿਉਂਕਿ ਕਈ ਦਿਨਾਂ ਤੋਂ ਇਹ ਵੀ ਇਕ ਪ੍ਰਸ਼ਨ ਚਲ ਰਿਹਾ ਸੀ। ਜਿਵੇਂ ਕਈਆਂ ਦੇ ਨੈਣ-ਨਕਸ਼ ਮੇਲ ਖਾ ਜਾਂਦੇ ਹਨ, ਕਈਆਂ ਦਾ ਸੁਭਾਅ ਮੇਲ ਖਾ ਜਾਂਦਾ ਹੈ, ਕਈਆਂ ਦੀ ਆਵਾਜ਼ ਮੇਲ ਖਾ ਜਾਂਦੀ ਹੈ। ਇਸਦੀ ਅਵਾਜ਼ ਤਾਂ ਫਲਾਣੇ ਨਾਲ ਮਿਲਦੀ ਹੈ। ਇਸਦੀ ਚਾਲ ਤਾਂ ਫਲਾਣੇ ਨਾਲ ਮਿਲਦੀ

ਹੈ। ਇਸਦੇ ਨੈਣ-ਨਕਸ਼ ਤਾਂ ਫਲਾਣੇ ਨਾਲ ਮਿਲਦੇ ਹਨ, ਇਸਦਾ ਸੁਭਾਅ ਤਾਂ ਫਲਾਣੇ ਨਾਲ ਮੇਲ ਖਾਂਦਾ ਹੈ। ਕਰਮਾਂ ਦੀ ਸਾਂਝ ਵੀ, ਕਈਆਂ ਨਾਲ ਮੇਲ ਖਾ ਜਾਂਦੀ ਹੈ। ਜੋ ਮੈਂ ਕਰਦਾ ਰਿਹਾ, ਜੋ ਮੈਂ ਸੋਚਦਾ ਰਿਹਾ, ਉਹ ਹੋਰ ਵੀ ਸੋਚਦੇ ਰਹੇ, ਹੋਰ ਵੀ ਕਰਦੇ ਰਹੇ ਹਨ। ਤੇ ਕਰਮ ਬੀਜ ਹੈ ਇਨ੍ਹਾਂ ਬੀਜਾਂ ਵਿਚੋਂ। ਕਰਮ ਅਸੀਂ ਹਜ਼ਾਰਾਂ ਤਰ੍ਹਾਂ ਦੇ ਕਰਦੇ ਹਾਂ। ਫਲ ਸਿਰਫ਼ ਦੋ ਹੀ ਨਿਕਲਦੇ ਹਨ। ਤੀਜਾ ਚੌਥਾ ਫਲ ਨਹੀਂ ਨਿਕਲਦਾ। ਦੋ ਹੀ ਫਲ ਨਿਕਲਦੇ ਹਨ - ਦੁੱਖ ਤੇ ਸੁੱਖ। ਹੋਰ ਕੋਈ ਫਲ ਨਹੀਂ ਹੈ। ਦੁੱਖ ਤੇ ਸੁੱਖ ਫਲ ਹੈ। ਕਰਮ ਅਸੀਂ ਹਜ਼ਾਰਾਂ ਤਰ੍ਹਾਂ ਦੇ ਕਰਦੇ ਹਾਂ। ਸੋਚਣੀ ਸਾਡੀ ਹਜ਼ਾਰਾਂ ਤਰ੍ਹਾਂ ਦੀ ਹੋਵੇਗੀ, ਪਰੰਤੂ ਫਲ ਤਾਂ ਦੋ ਹੀ ਹਨ - ਸੁੱਖ ਤੇ ਦੁੱਖ। ਸੁੱਖ ਦਾ ਮਤਲਬ ਹੈ ਕੋਈ ਕਰਮ ਸਹੀ ਸੀ, ਕੋਈ ਸੋਚਣੀ ਸਹੀ ਸੀ। ਦੁੱਖ ਦਾ ਮਤਲਬ ਹੈ ਕੋਈ ਕਰਮ ਗ਼ਲਤ ਸੀ। ਬਸ, ਇਤਨੀ ਗੱਲ ਹੈ। ਸਹੀ ਕਰਮ ਵਾਲਿਆਂ ਦੀ ਵੀ ਸਾਂਝ ਬਣ ਜਾਂਦੀ ਹੈ। ਅਸ਼ੁੱਭ ਕਰਮ ਕਰਨ ਵਾਲਿਆਂ ਦੀ ਵੀ ਸਾਂਝ ਬਣ ਜਾਂਦੀ ਹੈ। ਜਦ ਕਰਮਾਂ ਦੀ ਸਾਂਝ ਬਣ ਜਾਏ ਤੇ ਕਰਮ ਇਕੋ ਜਿਹੇ ਹੋਵਣ, ਜਿਵੇਂ ਮੈਂ ਜੋ ਬੀਜ ਬੋਏ ਸਨ, ਦੂਜੇ ਨੇ ਵੀ ਖੇਤ ਵਿਚ ਬੋਏ, ਤੀਜੇ ਨੇ ਵੀ ਖੇਤ ਵਿਚ ਬੋਏ, ਇਕੋ ਸਮੇਂ ਫਲੀਭੂਤ ਹੋਏ ਹਨ ਤੇ ਬੋਏ ਇਕੋ ਸਮੇਂ ਸਨ ਤਾਂ ਫਲੀਭੂਤ ਇਕੋ ਸਮੇਂ ਹੋਏ ਹਨ। ਗੁਸਤਾਖ਼ੀ ਮਾਫ਼, ਕਈ ਦਫ਼ਾ ਹਜ਼ਾਰਾਂ ਤੇ ਲੱਖਾਂ ਦੀ ਇਹ ਮਹਾਂਮਾਰੀ, ਕਰਮ ਸਾਂਝੇ ਹੋ ਜਾਂਦੇ ਹਨ। ਇਸਨੂੰ ਇੰਝ ਨਾ ਸਮਝ ਲੈਣਾ ਕਿ ਅਚਨਚੇਤ ਹੋ ਗਿਆ। ਅਚਨਚੇਤ ਕੁਝ ਵੀ ਨਹੀਂ ਹੁੰਦਾ। ਜਗਤ ਵਿਚ ਸਭ ਕੁਝ ਵਿਧਾਨਕ ਹੁੰਦਾ ਹੈ। ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ ਹਨ-

*ਜਿਨ੍ ਕੀ ਚੀਰੀ ਦਰਗਹ ਪਾਟੀ, ਤਿਨ੍ਾ ਮਰਣਾ ਭਾਈ॥*

(ਅੰਗ ੪੧੮)



ਅਹਿਮਦਾਬਾਦ ਵਿਚ ਕਤਲੇਆਮ ਸ਼ੁਰੂ ਕੀਤੀ ਬਾਬਰ ਨੇ, ਪਰੰਤੂ ਫਿਰ ਵੀ ਕੁਝ ਬਚ ਗਏ। ਮਰਦਾਨਾ ਪੁੱਛਦਾ ਹੈ, "ਮਹਾਰਾਜ ! ਐਨੇ ਮਾਰੇ ਗਏ, ਫਿਰ ਵੀ ਇਹ ਤੇ ਬਚ ਗਏ ਹਨ। "ਮਹਾਰਾਜ ਕਹਿੰਦੇ ਹਨ—

*ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥*

ਜਿਨ੍ਹਾਂ ਦੇ ਜੀਵਨ ਦਾ ਚੋਲਾ ਦਰਗਾਹ ਤੋਂ ਫਾੜ ਦਿੱਤਾ ਗਿਆ, ਉਹੀ ਗਏ।

*ਜਿਨ੍ ਕੀ ਚੀਰੀ ਦਰਗਹ ਪਾਟੀ, ਤਿਨ੍ਾ ਮਰਣਾ ਭਾਈ॥*

ਜਿਨ੍ਹਾਂ ਉੱਤੇ ਇਸ ਤਰ੍ਹਾਂ ਦੀ ਮੋਹਰ ਲੱਗ ਗਈ, ਕਰਮ ਸਾਂਝੇ ਹੋ ਜਾਂਦੇ ਹਨ ਤੇ ਕਰਮਾਂ ਦਾ ਫਲ ਵੀ ਸਾਂਝਾ ਹੈ। ਜੋ ਮੈਂ ਬੀਜ ਬੋਇਆ ਸੀ, ਫਲੀਭੂਤ ਹੋਇਆ। ਦੂਜੇ ਨੇ ਵੀ ਬੋਇਆ ਸੀ, ਉਹ ਵੀ ਉਸੇ ਸਮੇਂ ਫਲੀਭੂਤ ਹੋਇਆ। ਇਕੋ ਈ ਸਮੇਂ ਕਿਤੇ ਬੀਜ ਬੋਏ ਗਏ, ਇਕੋ ਈ ਸਮੇਂ ਕਿਤੇ ਉਹ ਫਲੀਭੂਤ ਹੋਏ, ਪਰ ਕਿਰਤ ਕਈ ਵਾਰ ਇਸ ਤਰ੍ਹਾਂ ਦੇ ਸਾਰੇ ਕਰਮਾਂ ਦਾ ਇਕੋ ਈ ਸਮੇਂ ਫ਼ੈਸਲਾ ਕਰਦੀ ਹੈ। ਜਗਤ ਵਿਚ ਗ਼ੈਰ ਵਿਧਾਨਕ ਕੁਝ ਵੀ ਨਹੀਂ ਹੈ।

ਸਭ ਕੁਝ ਵਿਧਾਨਕ ਢੰਗ ਨਾਲ ਹੁੰਦਾ ਹੈ। ਸਭ ਕੁਝ ਨਿਯਮ ਪੂਰਵਕ ਹੁੰਦਾ ਹੈ। ਜੇਕਰ

ਕਹਿ ਦਿਓ ਨਹੀਂ ਅਚਨਚੇਤ, ਉਂਝ ਈ ਹੋ ਗਿਆ ਤਾਂ ਫਿਰ ਕੋਈ ਪਰਮਾਤਮਾ ਨਹੀਂ। ਫਿਰ ਕੋਈ ਈਸ਼ਵਰ ਨਹੀਂ। ਇਹ ਵੀ ਮੈਂ ਅਰਜ਼ ਕਰ ਦਿਆਂ।

ਐਸਾ ਵੀ ਹੋਇਆ, ਗੁਜਰਾਤ ਵਿਚ, ਉੱਚੀਆਂ ਉੱਚੀਆਂ ਬਿਲਡਿੰਗਾਂ ਗਿਰੀਆਂ ਹਨ। ਅੱਠ-ਅੱਠ, ਦਸ-ਦਸ ਮੰਜ਼ਿਲੀਆਂ ਤੇ ਦੱਸਵੀਂ ਮੰਜ਼ਿਲ ਤੋਂ ਗਿਰ ਕੇ ਵੀ ਕਿਸੇ ਨੂੰ ਖ਼ਰਾਸ਼ ਤੱਕ ਨਹੀਂ ਪਹੁੰਚੀ। ਉਹ ਵੀ ਹੈ। ਵੇਖਕੇ ਹੈਰਾਨੀ ਹੋਈ ਜਦ ਮੈਨੂੰ ਗਾਂਧੀਧਾਮ ਵਿਚ ਦਿਖਾਇਆ ਇਕ ਸੱਜਨ ਨੇ। ਕਹਿੰਦੇ ਹਨ ਕਿ ਦਸ ਮੰਜ਼ਿਲੀ ਬਿਲਡਿੰਗ ਥੱਲੇ ਆ ਗਈ ਤੇ ਇਹ ਬਚ ਗਿਆ, ਇਸ ਨੂੰ ਖਰਾਸ਼ ਤੱਕ ਨਹੀਂ ਆਈ। ਇਸਨੂੰ ਚੋਟ ਤੱਕ ਨਹੀਂ ਆਈ।

ਇਹ ਇਕ ਹੈਰਾਨੀ ਦੀ ਗੱਲ ਹੈ। ਕਰਮਾਂ ਦੀ ਸਾਂਝ ਵੀ ਬਣ ਜਾਂਦੀ ਹੈ। ਖ਼ੈਰ, ਸੰਖੇਪ ਵਿਚ ਮੈਂ ਅਰਜ਼ ਕਰਾਂ, ਪਦਾਰਥ ਨੂੰ ਆਪਣੇ ਅਨੁਕੂਲ ਕਰੀਏ, ਸਰੀਰ ਨੂੰ ਸੁੱਖ ਮਿਲਦੇ ਹਨ। ਆਪ ਪਰਮਾਤਮਾ ਦੇ ਅਨੁਕੂਲ ਹੋਈਏ ਤਾਂ ਅਨੰਦ ਮਿਲਦਾ ਹੈ। ਸੁੱਖ, ਦੁੱਖ ਵਿਚ ਬਦਲ ਜਾਂਦਾ ਹੈ। ਕੋਈ ਐਸਾ ਸੁੱਖ ਨਹੀਂ ਜੋ ਦੁੱਖ ਵਿਚ ਬਦਲਿਆ ਹੈ। ਕਦੋਂ ਦੁੱਖ ਵਿਚ ਬਦਲਦਾ ਹੈ, ਜਦੋਂ ਸੁੱਖ ਆਪਣੀ ਸੀਮਾ 'ਤੇ ਪਚੁੰਚ ਜਾਂਦਾ ਹੈ। ਜਿਵੇਂ ਮੈਂ ਹੁਣ ਫੇਰ ਉਦਾਹਰਣ ਦੇ ਦਿਆਂ। ਇਕ ਕਵੀ ਕਵਿਤਾ ਤੁਹਾਨੂੰ ਸੁਣਾਵੇ, ਬੜਾ ਰਸ ਆਇਆ, ਬਹੁਤ ਰਸ ਆਇਆ ਤੇ ਉਹ ਕਵੀ ਹੁਣ ਆਖ ਰਿਹਾ ਹੈ, ਮੈਂ ਤੁਹਾਨੂੰ ਦੁਬਾਰਾ ਸੁਨਾਉਣ ਲਗਾਂ। ਅੱਧਾ ਰਸ ਖੋ ਗਿਆ। ਤੇ ਹੁਣ ਉਹ ਕਵੀ ਆਖੇ ਹੁਣ ਮੈਂ ਤੁਹਾਨੂੰ ਤੀਜੀ ਵਾਰ ਸੁਨਾਉਣ ਲੱਗਾਂ, ਕਿਉਂਕਿ ਤੁਹਾਨੂੰ ਰਸ ਅਜੇ ਆ ਰਿਹੈ। ਤਿੰਨ ਹਿੱਸੇ ਰਸ ਖੋ ਗਿਆ ਤੇ ਉਹ ਜ਼ਿੱਦ ਕਰਨ ਲਗ ਪਵੇ। ਢੀਠ ਹੋ ਕੇ ਆਖਣ ਲੱਗਾ ਹੁਣ ਮੈਂ ਤੁਹਾਨੂੰ ਚੌਥੀ ਵਾਰ ਸੁਨਾਉਣ ਲੱਗਾਂ। ਰਸ ਸਾਰਾ ਖੋ ਗਿਆ ਤੇ ਹੁਣ ਉਹ ਜ਼ਿੱਦ ਕਰੇ ਕਿ ਹੁਣ ਮੈਂ ਤੁਹਾਨੂੰ ਪੰਜਵੀਂ ਵਾਰ ਸੁਨਾਉਣ ਲੱਗਾਂ ਤਾਂ ਸੁੱਖ, ਦੁੱਖ ਦੇ ਵਿਚ ਬਦਲ ਜਾਏਗਾ। ਹੁਣ ਮਨੁੱਖ ਦੁਖੀ ਹੋਵੇਗਾ। ਪ੍ਰੇਸ਼ਾਨ ਹੋਵੇਗਾ। ਹੱਦ ਹੋ ਗਈ। ਹੁਣੇ ਤੇ ਰਸ ਆ ਰਿਹਾ ਸੀ। ਸੁੱਖ ਆ ਰਿਹਾ ਸੀ। ਸੁੱਖ ਹੀ ਦੁੱਖ ਬਣ ਗਿਆ। ਕਿਹੜਾ ਸੁੱਖ, ਦੁੱਖ ਬਣ ਜਾਂਦਾ ਹੈ ਜਦ ਸੁੱਖ ਆਪਣੀ ਸੀਮਾ 'ਤੇ ਪਹੁੰਚ ਜਾਂਦਾ ਹੈ। ਹਰ ਸੁੱਖ, ਸੀਮਾ 'ਤੇ ਪਹੁੰਚਦਿਆਂ ਦੁੱਖ ਬਣ ਜਾਂਦਾ ਹੈ। ਅਨੰਦ ਕਦੀ ਦੁੱਖ ਨਹੀਂ ਬਣਦਾ। ਕਿਉਂ ? ਪਰਮਾਤਮਾ ਦੀ ਸੀਮਾ ਨਹੀਂ, ਅਨੰਦ ਦੀ ਸੀਮਾ ਨਹੀਂ, ਅਨੰਦ ਵਧਦਾ ਹੀ ਜਾਏਗਾ।

*ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥*

(ਅੰਗ ੩੦੦)

ਕਿਸੇ ਵੀ ਇੰਦਰੇ ਦੇ ਸੁੱਖ ਨੂੰ ਬਾਰ-ਬਾਰ ਰਿਪੀਟ (repeat) ਕਰੋ, ਬੇਰਸ ਹੋ ਜਾਏਗਾ। ਪਰਮਾਤਮਾ ਦੇ ਨਾਮ ਨੂੰ ਬਾਰ-ਬਾਰ (repeat) ਰਿਪੀਟ ਕਰੋ, ਵਧਦਾ ਜਾਏਗਾ, ਵਧਦਾ ਜਾਏਗਾ। ਬਸ਼ਰਤੇ ਕਿਸੇ ਦਿਨ ਸੁਰਤ ਜੁੜ ਜਾਏ, ਫਿਰ ਰਸ ਵਧਦਾ ਜਾਏਗਾ, ਵਧਦਾ ਜਾਏਗਾ। ਇਹੀ ਕਾਰਣ ਹੈ, ਦੁਨੀਆਂ ਦੇ ਧਰਮ ਗ੍ਰੰਥਾਂ ਦੇ ਟੀਕੇ ਇਕ ਨਹੀਂ ਰਹੇ। ਸ਼ਾਇਦ ਮੈਂ ਅਰਜ਼ ਕਰ ਚੁੱਕਿਆ ਹਾਂ ਕਿ ਨਹੀਂ। ਪੰਜਾਹ-ਸੱਠ ਟੀਕੇ ਜਪੁਜੀ ਸਾਹਿਬ ਦੇ ਹੋਏ ਹਨ।

ਉਦਾਸੀਆਂ ਨੇ ਕੀਤੇ ਹਨ, ਨਿਰਮਲਿਆਂ ਨੇ ਕੀਤੇ ਹਨ, ਸੰਪ੍ਰਦਾਈ ਗਿਆਨੀਆਂ ਨੇ "ਜਪੁਜੀ ਸਾਹਿਬ" ਦੇ ਟੀਕੇ ਕੀਤੇ ਹਨ।

ਮਹਾਰਾਜਾ ਫ਼ਰੀਦਕੋਟ ਨੇ ਟੀਕਾ ਕਰਵਾਇਆ ਜਿਸ ਨੂੰ ਫ਼ਰੀਦਕੋਟੀਆਂ ਦਾ ਟੀਕਾ ਕਹਿੰਦੇ ਹਨ। ਭਾਈ ਵੀਰ ਸਿੰਘ ਨੇ ਕੀਤਾ। ਪ੍ਰਿੰਸੀਪਲ ਸਾਹਿਬ ਸਿੰਘ ਨੇ ਕੀਤਾ। ਗਿਆਨੀ ਹਰਬੰਸ ਸਿੰਘ ਨੇ ਕੀਤਾ। ਸੋਢੀ ਤੇਜਾ ਸਿੰਘ ਨੇ ਕੀਤਾ। ਅਨੁਮਤੀਆਂ ਨੇ ਕੀਤਾ। ਅਚਾਰੀਆ ਵਿਨੋਭਾ ਭਾਵੇ ਨੇ ਕੀਤਾ। ਕ੍ਰਿਸ਼ਨਾ ਨੰਦ ਨੇ ਕੀਤਾ ਅਤੇ ਅਚਾਰੀਆ ਰਜਨੀਸ਼ ਨੇ ਕੀਤਾ। ਅਨੁਮਤੀਆਂ ਨੇ ਵੀ ਟੀਕੇ ਕੀਤੇ ਹਨ। ਫੌਜਾ ਦਿਲ ਮੁਹੰਮਦ ਨੇ ਕੀਤਾ। ਮੁਸਲਮਾਨ ਹੈ। ਜਪੁਜੀ ਸਾਹਿਬ ਦਾ ਨਜ਼ਮ ਲਈ ਟੀਕਾ ਕੀਤਾ। ਹੁਣ ਇਹ ਪੰਜਾਹ-ਸੱਠ ਟੀਕੇ ਹਨ। ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਉੱਕਾ ਹੀ ਨਹੀਂ ਖਾਂਦਾ। ਥੋੜੀ ਜਿਹੀ ਤਰਕ ਦ੍ਰਿਸ਼ਟੀ, ਤਰਕ ਬੁੱਧੀ ਰੱਖਣ ਵਾਲਾ ਮਨੁੱਖ ਕਹਿ ਦੇਵੇਗਾ, ਇਕ ਠੀਕ ਹੋ ਸਕਦਾ ਹੈ, ਬਾਕੀ ਨਹੀਂ। ਫੌਜਾ ਦਿਲ ਮੁਹੰਮਦ ਠੀਕ ਹੋ ਸਕਦੇ ਹਨ, ਕ੍ਰਿਸ਼ਨਾ ਨੰਦ ਗ਼ਲਤ ਹਨ। ਕ੍ਰਿਸ਼ਨਾ ਨੰਦ ਠੀਕ ਹੋ ਸਕਦੇ ਹਨ, ਅਚਾਰੀਆ ਵਿਨੋਭਾ ਭਾਵੇ ਗ਼ਲਤ ਹਨ। ਅਚਾਰੀਆ ਵਿਨੋਭਾ ਭਾਵੇ ਨੇ ਬਾਕਾਇਦਾ ਵਿਆਖਿਆ ਵੀ ਲਿਖੀ ਹੈ—

*ਮੰਨੈ ਮਗੁ ਨ ਚਲੈ ਪੰਥੁ॥*

ਇਹਦੇ ਉੱਤੇ ਉਹਨਾਂ ਨੇ ਦੱਸ-ਪੰਦਰਾਂ ਸਫੇ ਲਿਖੇ ਹਨ। ਜੋ ਇਕ ਦਫ਼ਾ ਪ੍ਰਭੂ ਨੂੰ ਮੰਨ ਲੈਂਦਾ ਹੈ, ਉਹਦਾ ਕੋਈ ਪੰਥ ਨਹੀਂ ਹੁੰਦਾ। ਇੰਝ ਕਹਿੰਦੇ ਹਨ, ਅਚਾਰੀਆ ਵਿਨੋਭਾ ਭਾਵੇ। ਇਹ ਟੀਕਾ ਹਿੰਦੀ ਵਿਚ ਹੈ। ਮੈਨੂੰ ਕਹਿਣ ਲੱਗਾ, "ਹਮਨੇ ਭੀ ਛੋਟੀ ਸੀ ਅਕਲ ਸੇ, 'ਜਪੁਜੀ ਸਾਹਿਬ' ਕੋ ਖੋਲ੍ਹਨੇ ਕੀ ਕੋਸ਼ਿਸ਼ ਕੀ ਹੈ। ਆਪ ਦੇਖੇਂ ਹਮਨੇ ਕਹਾਂ ਤੱਕ ਖੋਲ੍ਹਾ ਹੈ।" ਮੈਨੂੰ ਇੰਝ ਕਿਹਾ ਸੀ।

ਬਹੁਤ ਪੁਰਾਣੀ ਗੱਲ ਹੈ, ਇੰਦੌਰ ਦੀ।

ਇਹ ਪੰਜਾਹ-ਸੱਠ ਟੀਕੇ ਇਕ ਦੂਜੇ ਨਾਲ ਮੇਲ ਨਹੀਂ ਖਾਂਦੇ। ਜੋ ਅਚਾਰੀਆ ਵਿਨੋਭਾ ਭਾਵੇ ਨੇ ਲਿਖ ਦਿੱਤਾ ਉਸਦੇ ਬਿਲਕੁਲ ਉਲਟ ਹੈ ਰਜਨੀਸ਼। ਰਜਨੀਸ਼ ਨੇ ਜੋ ਲਿਖ ਦਿੱਤਾ, ਕ੍ਰਿਸ਼ਨਾ ਨੰਦ ਨਾਲ ਮੇਲ ਨਹੀਂ ਖਾਂਦਾ।

ਜੋ ਕ੍ਰਿਸ਼ਨਾ ਨੰਦ ਨੇ ਲਿਖਿਆ, ਫ਼ਰੀਦਕੋਟੀਆਂ ਨਾਲ ਮੇਲ ਨਹੀਂ ਖਾਂਦਾ। ਫ਼ਰੀਦਕੋਟੀਆਂ ਦਾ ਟੀਕਾ ਭਾਈ ਵੀਰ ਸਿੰਘ ਨਾਲ ਮੇਲ ਨਹੀਂ ਖਾਂਦਾ ਤੇ ਭਾਈ ਵੀਰ ਸਿੰਘ ਦਾ ਟੀਕਾ ਪ੍ਰਿੰ: ਸਾਹਿਬ ਸਿੰਘ ਨਾਲ ਮੇਲ ਨਹੀਂ ਖਾਂਦਾ। ਇਕ ਦੂਜੇ ਟੀਕੇ ਕਿਸੇ ਨਾਲ ਮੇਲ ਨਹੀਂ ਖਾਂਦੇ। ਇਹਦੇ ਵਿਚ ਇਕ ਠੀਕ ਹੋਵੇਗਾ, ਬਾਕੀ ਗ਼ਲਤ। ਪਹਿਲੇ ਮੈਂ ਇਸ ਤਰ੍ਹਾਂ ਹੀ ਕਹਿੰਦਾ ਹੁੰਦਾ ਸੀ। ਪੰਜ-ਸੱਤ ਸਾਲ ਮੈਂ ਇਸ ਤਰ੍ਹਾਂ ਦੀ ਗ਼ਲਤੀ ਕੀਤੀ ਹੈ। ਮੈਂ ਕਹਿੰਦਾ ਹੁੰਦਾ ਸੀ, ਕੋਈ ਇਕ ਠੀਕ ਹੋ ਸਕਦਾ ਹੈ, ਸਾਰੇ ਨਹੀਂ ਠੀਕ ਹੋ ਸਕਦੇ। ਫਿਰ ਮੈਂ ਇਸ ਗ਼ਲਤੀ ਨੂੰ ਸੁਧਾਰਿਆ। ਸਭ ਠੀਕ ਹਨ।

*ਆਪੁ ਆਪੁਨੀ ਬੁਧਿ ਹੈ ਜੇਤੀ॥*
*ਬਰਨਤ ਭਿੰਨ ਭਿੰਨ ਤੁਹਿ ਤੇਤੀ॥*

(ਚੌਪਈ ਸਾਹਿਬ)

ਕਾਰਣ, ਅੱਜ ਜੋ ਰਸ ਆਇਆ ਤੇ ਜੋ ਲਿਖਿਆ ਜਾ ਰਿਹਾ ਹੈ, ਜੇਕਰ ਜਪਦਾ ਗਿਆ ਤਾਂ ਕੱਲ ਹੋਰ ਆਏਗਾ। ਇਕ-ਇਕ ਮਿੰਟ ਵਿਚ, ਇਕ-ਇਕ ਸੈਕਿੰਡ ਵਿਚ ਰਸ ਵਧਦਾ, ਵਧਦਾ, ਵਧਦਾ ਹੀ ਜਾਏਗਾ। ਭੋਜਨ ਦਾ ਰਸ, ਪਦਾਰਥ ਦਾ ਰਸ, ਇੰਦਰਿਆਂ ਦਾ ਰਸ, ਬਾਰ-ਬਾਰ ਰਿਪੀਟ (repeat) ਕਰਦਿਆਂ ਘਟਦਾ, ਘਟਦਾ, ਘਟਦਾ ਹੀ ਜਾਏਗਾ। ਭੋਜਨ ਦੀ ਪਹਿਲੀ ਬੁਰਕੀ ਵਿਚ ਜੋ ਰਸ ਹੋਵੇਗਾ, ਅਖ਼ੀਰਲੀ ਵਿਚ ਨਹੀਂ ਹੋਵੇਗਾ। ਜਿਹੜੀ ਸਬਜ਼ੀ ਵਿਚ ਅੱਜ ਰਸ ਆਇਆ, ਸ਼ਾਮੀ ਉਹੀ, ਕੱਲ ਉਹੀ, ਪਰਸੋਂ ਉਹੀ, ਰੋਜ਼-ਰੋਜ਼ ਰਿਪੀਟ ਹੋਈ। ਯਕੀਨ ਜਾਣੋ, ਬੇਰਸ ਹੋ ਜਾਏਗੀ। ਰਸਨਾ ਦਾ ਰਸ, ਕੰਨਾਂ ਦਾ ਰਸ, ਅੱਖਾਂ ਦਾ ਰਸ, ਹਰ ਵਾਰ ਸਾਮ੍ਹਣੇ ਆਉਂਦਾ ਗਿਆ। ਬਾਰ-ਬਾਰ ਸਾਮ੍ਹਣੇ ਪ੍ਰਾਪਤ ਹੋਇਆ, ਬੇਰਸ ਹੋ ਜਾਏਗਾ।

ਬਾਰ-ਬਾਰ ਰਿਪੀਟ ਕਰਦਿਆਂ ਹੀ ਇੰਦਰਿਆਂ ਦਾ ਰਸ, ਚਰਮ ਸੀਮਾ 'ਤੇ ਪਹੁੰਚ ਕੇ ਬੇਰਸ ਹੋ ਜਾਏਗਾ। ਕੋਈ ਰਸ ਨਹੀਂ ਰਹੇਗਾ ਅਤੇ ਜਦ ਬੇਰਸ ਹੋ ਜਾਏਗਾ ਤਾਂ ਦੁੱਖ। ਹੁਣੇ ਮੈਂ ਅਰਜ਼ ਕੀਤੀ ਹੈ ਕਈ ਵਾਰ ਸੁਣੀ ਕਵਿਤਾ, ਐਨਾ ਰਸ, ਉਤਸ਼ਾਹ ਪੈਦਾ ਹੋ ਗਿਆ। ਉਮੰਗ ਪੈਦਾ ਹੋ ਗਈ। ਅਗਲੇ ਨੇ ਬਾਰ-ਬਾਰ ਰਿਪੀਟ ਕੀਤੀ। ਬੇਰਸ ਹੋ ਕੇ ਦੁੱਖ ਬਣ ਗਈ। ਇੰਦਰਿਆਂ ਦੇ ਸਾਰੇ ਰਸ, ਸੀਮਾ 'ਤੇ ਪਹੁੰਚ ਕੇ ਬੇਰਸ ਹੋ ਜਾਂਦੇ ਹਨ। ਤੇ ਬੇਰਸੀ ਹੋ ਜਾਣਾ ਹੈ 'ਦੁੱਖ' 'ਦੁੱਖ'।



ਪਰਮਾਤਮਾ ਦਾ ਨਾਮ ਅਸੀਮ ਹੈ। ਕਿਉਂਕਿ ਪਰਮਾਤਮਾ ਅਸੀਮ ਹੈ। ਉਹ ਰਸ ਕਦੇ ਮੁੱਕਦਾ ਹੀ ਨਹੀਂ।

*"ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥*

(ਅੰਗ ੩੦੦)

ਪਲ-ਪਲ ਦੇ ਵਿਚ ਵਧਦਾ ਜਾਏਗਾ। ਪਲ-ਪਲ ਵਿਚ ਵਧਦਾ ਜਾਏਗਾ। ਇਸ ਵਾਸਤੇ ਸੰਤ ਜਪਦਿਆਂ-ਜਪਦਿਆਂ ਥਕਦੇ ਨਹੀਂ।

*ਮਾਧਉ ਜਲ ਕੀ ਪਿਆਸ ਨ ਜਾਇ॥*

(ਅੰਗ ੩੨੩)

ਹੇ ਪ੍ਰਭੂ ! ਤੇਰੇ ਨਾਮ ਦਾ ਜਲ ਪੀਂਦੇ ਹਾਂ। ਹੋਰ ਪੀਣ ਦੀ ਇੱਛਾ, ਹੋਰ ਪੀਣ ਦੀ ਇੱਛਾ, ਹੋਰ ਪੀਣ ਇੱਛਾ।

ਇਸਨੂੰ ਜਿਸ ਢੰਗ ਨਾਲ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਿਆਨ ਕੀਤਾ ਹੈ, ਸਰਵਣ ਕਰ ਲਉ, ਪਾਤਿਸ਼ਾਹ ਕਹਿੰਦੇ ਹਨ-

ਹੇ ਪ੍ਰਭੂ ! ਤੇਰਾ ਨਾਮ ਸੁਨਣ ਵਿਚ ਏਨਾ ਰਸ ਆਉਂਦਾ ਹੈ ਅਤੇ ਇਤਨਾ ਰਸ ਵਧਦਾ ਹੈ, ਮੇਰੀ ਇਕ ਮੰਗ ਹੈ-

*ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ,*
*ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*

(ਅੰਗ ੭੮੧)

ਪ੍ਰਭੂ ! ਤੇਰੇ ਨਾਮ ਵਿਚ ਰਸ ਇਤਨਾ ਹੈ, ਪਰ ਕਰਾਂ ਕੀ, ਕੰਨ ਤੂੰ ਸਿਰਫ ਦੋ ਦਿੱਤੇ ਹਨ, ਅਤੇ ਰਸ ਇਤਨਾ ਕਿ ਚਾਰੋਂ ਤਰਫ਼ ਬਿਖਰਿਆ ਹੋਇਆ ਹੈ। ਕਿਧਰੇ ਤੇਰੀ ਗੱਲ ਮਸਜਿਦ ਦੇ ਵਿਚ ਹੋ ਰਹੀ ਹੈ, ਕਿਧਰੇ ਤੇਰੀ ਗੱਲ ਮੰਦਿਰ ਦੇ ਵਿਚ ਹੋ ਰਹੀ ਹੈ, ਕਿਧਰੇ ਉਜਾੜ 'ਚ ਹੋ ਰਹੀ ਹੈ, ਕਿਧਰੇ ਘਰ-ਘਰ ਵਿਚ ਹੋ ਰਹੀ ਹੈ। ਹਰ ਪਾਸੇ ਤੇਰਾ ਜਸ ਬਿਖਰਿਆ ਹੋਇਆ ਹੈ।

ਮੈਨੂੰ ਕਰੋੜਾਂ ਕੰਨ ਦੇ, ਮੈਂ ਸਭ ਜਗ੍ਹਾ ਸੁਣਾਂ।

*ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ,*
*ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*

ਇਹਨੂੰ ਭਾਈ ਗੁਰਦਾਸ ਵੀ ਬਿਆਨ ਕਰਦੇ ਹਨ-

*ਸ੍ਰਵਣ ਦਰਿਦ੍ਰ ਸੁਣ ਅੰਮ੍ਰਿਤ ਬਚਨ ਪ੍ਰੇਅ,*
*ਅਸ਼ਵਹ ਸੁਰਤ ਪਿਆਸ ਨਾ ਮਿਟਾਈਐ॥*



ਹੇ ਪ੍ਰਭੂ ! ਮੇਰੇ ਕੰਨ ਬੜੇ ਲੋਭੀ ਹਨ। ਤੇਰਾ ਨਾਮ ਸੁਣਦੇ ਹਨ, ਰੱਜਦੇ ਹੀ ਨਹੀਂ, ਰੱਜਦੇ ਹੀ ਨਹੀਂ। ਜਿਵੇਂ ਲੋਭੀ ਧਨ ਤੋਂ ਨਹੀਂ ਰੱਜਦਾ। ਹੇ ਪ੍ਰਭੂ ! ਮੈਂ ਤੇਰੇ ਨਾਮ ਤੋਂ ਨਹੀਂ ਰੱਜਦਾ। ਹੋਰ ਜੱਪਣਾ ਚਾਹੁੰਦਾ ਹਾਂ, ਹੋਰ ਸੁਨਣਾ ਚਾਹੁੰਦਾ ਹਾਂ। ਕਾਰਣ? ਰਸ ਵਧਦਾ, ਵਧਦਾ, ਵਧਦਾ ਹੀ ਜਾਂਦਾ ਹੈ।

*ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥*

ਇਸ ਵਾਸਤੇ ਅਨੰਦ ਵੀ ਵਧਦਾ ਜਾਏਗਾ। ਰਸ ਵੀ ਵਧਦਾ ਜਾਏਗਾ। ਜੋ ਵਧਦਾ ਹੀ ਜਾਏ, ਵਧਦਾ ਹੀ ਜਾਏ, ਜਿਸਦੀ ਕੋਈ ਸੀਮਾ ਹੀ ਨਹੀਂ, ਉਹਨੂੰ ਅਨੰਦ ਕਹਿੰਦੇ ਹਨ। ਜੋ ਵਧਦਾ ਜਾਏ, ਵਧਦਾ ਜਾਏ ਤੇ ਇਕ ਸੀਮਾ 'ਤੇ ਬੇਰਸ ਹੋ ਜਾਏ, ਉਸੇ ਨੂੰ ਇੰਦਰੀਆਂ ਦਾ ਸੁੱਖ ਕਹਿੰਦੇ ਹਨ। ਉਮੀਦ ਹੈ ਗੱਲ ਪਕੜ ਵਿਚ ਆਈ ਹੋਵੇਗੀ। 'ਸੁੱਖ' ਉਹਦੀ ਸੀਮਾ ਹੈ। "ਆਨੰਦ, ਉਹਦੀ ਕੋਈ ਸੀਮਾ ਨਹੀਂ। ਸੁੱਖ ਇੰਦਰਿਆਂ ਦਾ ਰਸ ਹੈ, ਕੁਝ ਵੇਖਕੇ ਸੁੱਖ ਮਿਲਦੇ ਹਨ, ਕੁਝ ਸੁਣਕੇ ਰਸ ਮਿਲਦੇ ਹਨ। ਕੁਝ ਖਾ ਕੇ ਰਸ ਮਿਲਦੇ ਹਨ। ਕੁਝ ਸਪਰਸ਼ ਕਰਕੇ ਰਸ ਮਿਲ ਰਿਹਾ ਹੈ। ਕੁਝ ਸੁੰਘ ਕੇ ਰਸ ਮਿਲ ਰਿਹਾ ਹੈ। ਬਾਰ-ਬਾਰ ਰਿਪੀਟ ਕਰਦੇ

ਗਏ, ਰਿਪੀਟ ਕਰਦੇ ਗਏ, ਦੁਹਰਾਉਂਦੇ ਗਏ, ਦੁਹਰਾਉਂਦੇ ਗਏ, ਬੇਰਸ ਹੋ ਗਿਆ। ਕਿਉਂਕਿ ਸੀਮਾ ਹੈ। ਫਿਰ ਕੁਝ ਅੰਤਰਾਲ ਚਾਹੀਦਾ ਹੈ, ਫਿਰ ਕੁਝ ਗੈਪ (gap) ਚਾਹੀਦਾ ਹੈ। ਉਹ ਦੋਬਾਰਾ ਰਸ ਆ ਸਕੇ। ਬੇਰਸ ਹੋ ਜਾਏਗਾ। ਪ੍ਰਭੂ ਦਾ ਨਾਮ ਕਦੇ ਬੇਰਸ ਨਹੀਂ ਹੁੰਦਾ। ਕਿਉਂਕਿ ਸੀਮਾ ਨਹੀਂ, ਅਸੀਮ ਹੈ। ਉਸ ਅਸੀਮ ਨੂੰ ਪ੍ਰਾਪਤ ਕਰਨ ਵਾਸਤੇ ਅਕਲ ਤੋਂ ਅੱਗੇ ਜਾਣਾ ਪਏਗਾ। ਇੰਦਰੇ ਸੀਮਿਤ ਹਨ, ਮਨੁੱਖ ਦੀ ਅਕਲ ਵੀ ਸੀਮਿਤ ਹੈ। ਇਹ ਦੂਜਾ ਨੁਕਤਾ ਧਿਆਨ ਨਾਲ ਸੁਣ ਲੈਣਾ। ਅਕਲ ਵੀ ਮਨੁੱਖ ਦੀ ਸੀਮਿਤ ਹੈ, ਪਰ ਅਕਲ ਤੋਂ ਅੱਗੇ ਜਾ ਕੇ, ਅਸੀਮ ਰਸ ਤੇ ਅਸੀਮ ਦੀ ਸਮਝ ਪ੍ਰਾਪਤ ਕਰ ਸਕਦਾ ਹੈ। ਜਿਸਨੂੰ ਅਕਲ ਦੁਆਰਾ ਤੇ ਜ਼ੁਬਾਨ ਦੁਆਰਾ ਸਮਝਾਉਣਾ ਕਠਿਨ ਹੋ ਜਾਏਗਾ, ਕਠਿਨ ਹੋ ਜਾਏਗਾ। ਲੇਕਿਨ ਅਸੀਮ ਨੂੰ ਸਮਝ ਸਕਦੈ। ਅਕਲ ਕਰਕੇ ਨਹੀਂ ਸਮਝੇਗਾ, ਅਕਲ ਤੋਂ ਅੱਗੇ ਲੰਘ ਕੇ ਸਮਝੇਗਾ। ਜ਼ੁਬਾਨ ਦੀ ਸੀਮਾ ਹੈ, ਬਿਆਨ ਵੀ ਨਹੀਂ ਕਰ ਸਕੇਗਾ।

*ਕਿਆ ਹਉ ਕਥੀ ਕਥੇ ਕਥਿ ਦੇਖਾ*
*ਮੈ ਅਕਥੁ ਨ ਕਥਨਾ ਜਾਈ॥*

(ਅੰਗ ੭੯੫)

ਇਹ ਅਨੰਦ ਕਿਵੇਂ ਪ੍ਰਾਪਤ ਹੋਵੇਗਾ। ਮਨ ਨੂੰ ਪਰਮਾਤਮਾ ਦੇ ਅਨੁਕੂਲ ਕਰੀਏ। ਜੈਸਾ ਪਰਮਾਤਮਾ ਹੈ, ਵੈਸਾ ਮਨੁੱਖ ਆਪਣੇ ਮਨ ਨੂੰ ਕਰ ਸਕਦਾ ਹੈ। ਉਹ ਨਿਰਵੈਰ ਹੈ, ਮਨ ਨੂੰ ਨਿਰਵੈਰ ਕਰਨਾ ਪਏਗਾ। ਉਹ ਦਿਆਲੂ ਹੈ, ਮਨ ਨੂੰ ਦਿਆਲੂ ਕਰਨਾ ਪਏਗਾ। ਉਹ ਵਿਤਕਰਿਆਂ ਤੋਂ ਰਹਿਤ ਹੈ, ਮਨ ਨੂੰ ਵਿਤਕਰਿਆਂ ਤੋਂ ਰਹਿਤ ਕਰਨਾ ਪਏਗਾ।

*ਹਰਿ ਜਨੁ ਐਸਾ ਚਾਹੀਐ, ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਜਿਵੇਂ ਹੀ ਕੋਈ ਮਨ ਨੂੰ ਪਰਮਾਤਮਾ ਦੇ ਅਨੁਕੂਲ ਕਰ ਲੈਂਦਾ ਹੈ, ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਵੇਂ ਕੋਈ ਪਦਾਰਥਾਂ ਨੂੰ ਆਪਣੇ ਅਨੁਕੂਲ ਕਰ ਲੈਂਦਾ ਹੈ, ਤਾਂ ਸੁੱਖ ਦੀ ਪ੍ਰਾਪਤੀ ਹੋ ਜਾਂਦੀ ਹੈ, ਪਰ ਹਰ ਸੁੱਖ, ਦੁੱਖ ਦੇ ਵਿਚ ਬਦਲ ਜਾਂਦਾ ਹੈ। ਸਾਰੇ ਸੁੱਖ ਮੌਜੂਦ ਹੁੰਦਿਆਂ ਵੀ, ਮਨੁੱਖ ਦੁੱਖੀ ਹੈ। ਕਿਉਂਕਿ ਸੁੱਖਾਂ ਦੀ ਸੀਮਾ ਹੈ। ਜੇਕਰ ਅਨੰਦ ਮਿਲ ਜਾਏ ਤਾਂ ਕਦੀ ਦੁੱਖ ਨਹੀਂ। ਕਾਰਣ, ਅਨੰਦ ਦੀ ਕੋਈ ਸੀਮਾ ਨਹੀਂ। ਉਹ ਅਸੀਮਤ ਹੈ। ਉਹ ਮਹਾਂਰਸ ਹੈ, ਮਹਾਂਗਿਆਨ ਹੈ, ਮਹਾਂਸੁਗੰਧ ਹੈ। ਸਾਰੀ ਸੁਗੰਧ ਉਥੋਂ ਆਉਂਦੀ ਹੈ, ਜੋ ਸੁਗੰਧ ਦਾ ਕੇਂਦਰ ਹੈ। ਸਾਰਾ ਸੁਹੱਪਣ ਉਥੋਂ ਆਉਂਦਾ ਹੈ, ਜੋ ਸੰਗੀਤ ਦਾ ਗੜ੍ਹ ਹੈ।

*ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣਹਾਰੇ॥*

(ਜਪੁਜੀ ਸਾਹਿਬ)

ਇਸ ਵਾਸਤੇ ਉਸਦੇ ਸੰਗੀਤ ਦੀ ਕੋਈ ਸੀਮਾ ਨਹੀਂ। ਉਹਦੇ ਰੂਪ ਦੀ ਕੋਈ ਸੀਮਾ ਨਹੀਂ। ਉਹਦੇ ਰਸ ਦੀ ਕੋਈ ਸੀਮਾ ਨਹੀਂ। ਉਹਦੀ ਸੁਗੰਧੀ ਦੀ ਕੋਈ ਸੀਮਾ ਨਹੀਂ। ਅਸੀਮ

ਹੈ। ਇਸ ਵਾਸਤੇ ਅਨੰਦ ਸਦੀਵੀ ਬਣਿਆ ਰਹਿੰਦਾ ਹੈ, ਸਦੀਵੀ ਬਣਿਆ ਰਹਿੰਦਾ ਹੈ।

ਸਤਿਗੁਰ ਰਹਿਮਤ ਕਰਨ ਅਸੀਂ ਆਪਣੇ ਮਨ ਨੂੰ ਪ੍ਰਭੂ ਦੇ ਅਨੁਕੂਲ ਕਰ ਸਕੀਏ।

ਕੱਲ੍ਹ ਤੋਂ ਫਿਰ ਮੈਂ ਕੋਸ਼ਿਸ਼ ਕਰਾਂਗਾ, ਅਨੁਕੂਲ ਕਿਵੇਂ ਕਰੀਏ? ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਦਸਮ ਪਿਤਾ ਨੇ, 'ਮਨ ਨੂੰ ਪ੍ਰਭੂ ਦੇ ਅਨੁਕੂਲ ਕਿਵੇਂ ਕਰੀਏ?' ਇਹ ਜੋ ਸਾਧਨਾ ਸਾਡੀ ਝੋਲੀ ਵਿਚ ਪਾਈ ਹੈ। ਸਾਰੇ ਅਵਤਾਰੀ ਪੁਰਸ਼ ਕਈ ਕੁਝ ਕਰਦੇ ਹਨ ਕਿ ਮਨ ਨੂੰ ਪਰਮਾਤਮਾ ਦੇ ਅਨੁਕੂਲ ਕਰੋ। ਤਾਂ ਹਰੇਕ ਨੇ ਆਪਣੇ-ਆਪਣੇ ਢੰਗ ਦੱਸੇ ਹਨ। ਜੋ ਧੰਨ ਗੁਰੂ ਨਾਨਕ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤੌਰ ਤਰੀਕਾ ਬਣਾਇਆ, ਸਾਡੀ ਝੋਲੀ ਵਿਚ ਪਾਇਆ ਕਿ ਆਪਣੇ ਮਨ ਨੂੰ ਪਰਮਾਤਮਾ ਦੇ ਅਨੁਕੂਲ ਕਰੋ। ਉਪਦੇਸ਼ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਹਰ ਸ਼ਬਦ ਵਿਚ ਮਿਲਦਾ ਹੈ—

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ*
*ਹਰਿ ਹਰਿ ਕਥਾ ਨਿਰਾਲੀ॥*

ਇਹ ਜੋ ਨਿਆਰੀ ਕਥਾ ਹੈ, ਇੰਦਰਿਆਂ ਦੇ ਰਸ ਤੋਂ ਨਿਆਰੀ ਹੈ। ਸੰਸਾਰ ਤੋਂ ਨਿਆਰੀ ਹੈ, ਨਿਰਾਲੀ ਹੈ, ਅਸੀਮ ਹੈ। ਇਹ ਮਨ ਨੂੰ ਪਰਮਾਤਮਾ ਦੇ ਅਨੁਕੂਲ ਕਰਦਿਆਂ ਹੀ ਪ੍ਰਾਪਤ ਹੋਵੇਗੀ, ਤਾਂ ਕਿਵੇਂ ਅਨੁਕੂਲ ਕਰੀਏ। ਜੋ ਸਾਧਨਾ ਹੈ ਕੱਲ੍ਹ ਤੁੱਛ ਬੁੱਧੀ ਅਨੁਸਾਰ ਤੁਹਾਡੇ ਸਾਹਮਣੇ ਖੋਲ੍ਹਣ ਦੀ ਨਿਮਾਣੀ ਕੋਸ਼ਿਸ਼ ਕਰਾਂਗੇ। ਸਾਹਿਬ ਰਹਿਮਤ ਕਰਨ। ਤੁਹਾਡਾ ਸੁਣਿਆ ਹੋਇਆ ਸਫਲ ਹੋਵੇ। ਮੇਰਾ ਸੁਣਾਇਆ ਹੋਇਆ ਸਫਲ ਹੋਵੇ। ਸੁਣਕੇ ਤੁਸੀਂ ਇਸ ਅਵਸਥਾ ਨੂੰ ਪ੍ਰਾਪਤ ਕਰੋ, ਸੁਣਾ ਕੇ ਮੇਰੀ ਇਹ ਅਵਸਥਾ ਬਣੇ—



*ਕੋਈ ਗਾਵੈ ਕੋ ਸੁਣੈ, ਹਰਿ ਨਾਮਾ ਚਿਤੁ ਲਾਇ॥*
*ਕਹੁ ਕਬੀਰ ਸੰਸਾ ਨਹੀਂ ਅੰਤਿ ਪਰਮ ਗਤਿ ਪਾਇ॥*

(ਅੰਗ ੩੩੫)

ਸਾਰਿਆਂ ਦਾ ਵਾਰ-ਵਾਰ ਹਾਰਦਿਕ ਤੌਰ 'ਤੇ ਧੰਨਵਾਦ। ਭੁੱਲ ਚੁੱਕ ਲਈ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥



# ਇਕਿ ਨਾਮਿ ਰਤੇ ਰੰਗੁ ਲਾਏ

ਵਡਹੰਸ ਮਹਲਾ ੩ ॥

ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ॥
ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ॥
ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ॥
ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ॥
ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ॥
ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ॥ ੧ ॥
ਹਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ॥
ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ॥
ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥
ਅੰਤਰਿ ਖੂਹਟਾ ਅੰਮ੍ਰਿਤ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥
ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ॥
ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ॥ ੨ ॥
ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ॥
ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ॥
ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਹਿ ਸਮਾਈ॥
ਜੋ ਧੁਰਿ ਲਿਖਿਆ ਸੋਈ ਕਮਾਵੈ ਕੋਇ ਨ ਮੇਟਣਹਾਰਾ॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ
ਹੋਰਿ ਮੂਰਖ ਕੂਕਿ ਮੁਏ ਗਾਵਾਰਾ॥ ੩ ॥
ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ॥

*ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ॥*
*ਦੂਜਾ ਰੰਗੁ ਜਾਈ ਸਾਚਿ ਸਮਾਈ ਸਾਚਿ ਭਰੇ ਭੰਡਾਰਾ॥*
*ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣਹਾਰਾ॥*
*ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ ਜਾਏ॥*
*ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ॥ ੪॥ ੫॥*

(ਅੰਗ ੫੭੦)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ! ਪ੍ਰਭੂ ਨੇ ਆਪਣੀ ਜਗਤ ਰਚਨਾ ਵਿੱਚ ਇੱਕ ਨਿਯਮ ਅਟੱਲ ਰਖਿਆ ਹੈ ਕਿ ਕੁਝ ਦੇ ਕੇ ਹੀ ਮਿਲਦਾ ਹੈ, ਬਿਨਾਂ ਦਿੱਤਿਆਂ ਨਹੀਂ ਮਿਲਦਾ। ਅਜਿਹਾ ਉਸਨੇ ਨਿਯਮ ਬਣਾ ਦਿੱਤਾ ਹੈ। ਧਰਤੀ ਨੂੰ ਬੀਜ ਹੀ ਨਹੀਂ ਦਿੱਤਾ ਤਾਂ ਧਰਤੀ ਕੋਲੋਂ ਅਸੀਂ ਫਲ ਨਹੀਂ ਮੰਗ ਸਕਦੇ। ਜੇ ਦੇ ਕੇ ਕੁਝ ਪ੍ਰਾਪਤ ਹੋਵੇ, ਉਸ ਨੂੰ ਕਹਿੰਦੇ ਹਨ ਵਪਾਰ। ਵਪਾਰ ਦੇਣ ਲੈਣ 'ਤੇ ਖੜਾ ਹੈ। ਦੁਕਾਨ ਤੇ ਜਦ ਸੌਦਾ ਖ਼ਰੀਦਣ ਜਾਂਦੇ ਹਾਂ ਤਾਂ ਹੱਥੋਂ ਕੁਝ ਦੇਈਏ ਨਾ ਤਾਂ ਹੱਥ ਖ਼ਾਲੀ ਰਹਿ ਜਾਣਗੇ, ਮਿਲੇਗਾ ਵੀ ਕੁਝ ਨਹੀਂ। ਇੰਝ ਕਹਿ ਲਉ, ਸਾਰਾ ਸੰਸਾਰ ਪ੍ਰਭੂ ਦਾ ਬਣਾਇਆ ਇੱਕ ਬਜ਼ਾਰ ਹੈ। ਇਥੇ ਦੇ ਕੇ ਹੀ ਕੁਝ ਮਿਲਦਾ ਹੈ, ਉਂਝ ਨਹੀਂ ਮਿਲਦਾ। ਅਜਿਹਾ ਉਸਨੇ ਇੱਕ ਅਟੱਲ ਨਿਯਮਾਵਲੀ ਰੱਖੀ ਹੈ। ਕਿੰਨਾ ਮੈਂ ਧਰਤੀ ਨੂੰ ਹੱਥ ਜੋੜਾਂ, ਤਰਲੇ ਲਵਾਂ, ਤੂੰ ਮੈਨੂੰ ਅੰਬ ਦੇ। ਜੇ ਧਰਤੀ ਕੋਲ ਜ਼ਬਾਨ ਹੋਵੇ ਤਾਂ ਕਹਿ ਸਕਦੀ ਹੈ ਕਿ ਤੂੰ ਫਿਰ ਅੰਬ ਦਾ ਬੂਟਾ ਲਾਉਣਾ ਸੀ। ਦਿੱਤਾ ਨਹੀਂ ਤਾਂ ਮੰਗਦਾ ਕੀ ਹੈਂ? ਭਾਈ ਗੁਰਦਾਸ ਜੀ ਕਹਿੰਦੇ ਹਨ–

*ਦਿਤਾ ਲਈਐ ਆਪਣਾ ਅਣਦਿਤਾ ਕਛੁ ਹਥਿ ਨਾ ਆਵੈ॥*

(ਵਾਰ ੧, ਪਉੜੀ ੪੭)

ਦੇਣ ਲੈਣ ਵਿੱਚ ਉਸਨੇ ਇੱਕ ਹੋਰ ਨਿਯਮ ਬਣਾਇਆ ਹੈ, ਤੂੰ ਦੇ ਇੱਕ ਬੀਜ, ਉਹ ਕਰੋੜਾਂ ਗੁਣਾ ਵੱਧ ਹੋ ਕੇ ਤੈਨੂੰ ਮਿਲੇਗਾ। ਤੈਨੂੰ ਇਹ ਅਹਿਸਾਸ ਨਾ ਹੋਵੇ ਕਿ ਮੈਂ ਦਿੱਤਾ ਹੈ ਤਾਂ ਮਿਲਿਆ ਹੈ, ਤੈਨੂੰ ਇਹ ਅਹਿਸਾਸ ਹੋਵੇ ਕਿ ਮੈਂ ਤਾਂ ਇੱਕ ਬੀਜ ਦਿੱਤਾ ਸੀ, ਇਹ ਤਾਂ ਕਰੋੜਾਂ ਫਲ, ਬ੍ਰਿਛ, ਛਾਇਆ ਇਹ ਸਭ ਕੁਝ ਮੇਰੇ ਦੇਣ ਕਰਕੇ ਮੈਨੂੰ ਨਹੀਂ ਮਿਲਿਆ, ਪ੍ਰਭੂ ਤੇਰੀ ਮਿਹਰ ਕਰਕੇ ਮਿਲਿਆ ਹੈ। ਇਸ ਲਈ ਹਰ ਸ਼ਬਦ ਵਿਚ ਇਹ ਆਖਿਆ ਜਾਵੇਗਾ, ਜੋ ਮਿਲਿਆ ਹੈ ਤੇਰੀ ਬਖ਼ਸ਼ਿਸ਼ ਹੈ।

ਇੱਕ ਪ੍ਰਮਾਤਮਾ ਵਪਾਰੀ ਨਹੀਂ ਹੈ। ਵਪਾਰ ਉਸਨੇ ਕਰਨਾ ਹੁੰਦਾ ਹੈ ਜਿਸਨੇ ਕੁਝ ਕਮਾਈ ਕਰਨੀ ਹੁੰਦੀ ਹੈ। ਵਪਾਰ ਵਿੱਚ ਅਜਿਹਾ ਹੁੰਦਾ ਹੈ ਕਿ ਥੋੜਾ ਦੇਈਏ ਬਹੁਤਾ ਮਿਲਦਾ

ਹੈ। ਅਜਿਹਾ ਬੀਜ ਵੀ ਹੈ ਜੇ ਤੂੰ ਕਿਤੇ ਬੋਅ ਦੇਵੇਂ, ਇੱਕੋ ਵਾਰੀ ਬੋਅ ਦੇਵੇਂ, ਜੀਵਨ ਭਰ ਅਨੰਤ ਕਾਲ ਤੱਕ ਤੂੰ ਫਲ ਖਾਂਦਾ ਹੀ ਰਹੇਂ। ਜਦੋਂ ਇੱਕ ਬੀਜ ਤੋਂ ਇੰਨੇ ਫਲ, ਇੰਨਾ ਸੁੰਦਰ ਬ੍ਰਿਛ, ਇੰਨੇ ਫੁੱਲ ਤਾਂ ਹਰ ਸਿਆਣਾ ਕਹਿ ਦਿੰਦਾ ਹੈ ਕਿ ਇਹ ਦਰੱਖ਼ਤ, ਇਹ ਛਾਇਆ, ਇਹ ਫੁੱਲ ਇਹ ਫੱਲ, ਹੇ ਪ੍ਰਭੂ! ਮੇਰੀ ਮਿਹਨਤ ਨਹੀਂ ਹੈ, ਤੇਰੀ ਰਹਿਮਤ ਹੈ। ਇਹ ਸਿਰਫ਼ ਮੇਰੀ ਦੇਣ ਨਹੀਂ ਹੈ, ਤੇਰਾ ਦਾਨ ਹੈ। ਕਿਤੇ ਇਹ ਖ਼ਿਆਲ ਆ ਜਾਏ ਕਿ ਇਹ ਜੋ ਮੈਂ ਬੀਜ ਦਿੱਤਾ ਹੈ, ਇਹ ਫਲੀਭੂਤ ਹੋਵੇ, ਬਸ ਇਹੀ ਮੈਨੂੰ ਮਿਲੇ ਅਤੇ ਉਸ ਬੋਏ ਹੋਏ ਬੀਜ ਦਾ ਮਾਣ ਵੀ ਬੜਾ ਹੋ ਜਾਏ, ਫਿਰ ਉਸ ਬੀਜ ਦਾ ਸ਼ਾਇਦ ਇਕੋ ਬੀਜ ਪ੍ਰਾਪਤ ਹੋਵੇ, ਬਾਕੀ ਕੁਝ ਵੀ ਨਹੀਂ।

ਸਿੰਧ ਦੇ ਵਿੱਚ ਭਗਤ ਕਵਰ ਰਾਮ ਕਰਕੇ ਹੋਏ ਹਨ। ਇਹ ਨਿਰਤ ਕਰਕੇ ਗੁਰਬਾਣੀ ਦਾ ਕੀਰਤਨ ਕਰਦੇ ਸਨ। ਬਹੁਤ ਸਾਰੇ ਸਿੰਧੀ ਸੰਗਤ ਨੂੰ ਉਹਨਾਂ ਨੇ ਸ਼ਬਦ ਨੂੰ ਰੱਸ ਵਿਚ ਗਾ-ਗਾ ਕੇ ਧੰਨ ਗੁਰੂ ਗ੍ਰੰਥ ਸਾਹਿਬ ਨਾਲ ਜੋੜਿਆ। ਥੋੜੀ-ਥੋੜੀ ਵਿਆਖਿਆ ਵੀ ਕਰਦੇ ਸਨ। ਉਸ ਦਿਨ ਉਹਨਾਂ ਨੇ ਵਿਆਖਿਆ ਕੀਤੀ ਤਿਆਗ ਦੀ। ਕਰਾਚੀ ਦਾ ਇੱਕ ਚੋਟੀ ਦਾ ਧਨਾਢ ਬਾਅਦ ਵਿੱਚ ਭਗਤ ਕਵਰ ਰਾਮ ਕੋਲ ਆ ਗਿਆ। ਕਹਿਣ ਲੱਗਾ, ਤੁਸੀਂ ਤਿਆਗ-ਤਿਆਗ ਦੀ ਗੱਲ ਕਰਦੇ ਹੋ, ਪਰ ਧਨ ਦੀ ਬੜੀ ਮਹਿਮਾ ਹੈ। ਕਹਿਣ ਲੱਗੇ, ਜਦੋਂ ਮੈਂ ਆਇਆ ਤਾਂ ਮੇਰੇ ਇਹ ਗੋਡੇ ਦੁਖਦੇ ਸਨ, ਮੈਨੂੰ ਬੈਠਣ ਨੂੰ ਕੁਰਸੀ ਚਾਹੀਦੀ ਸੀ। ਧਨਾਢ ਕਹਿਣ ਲੱਗਾ ਚਾਰ ਬੰਦੇ ਬਾਹਰ ਬੈਠੇ ਸਨ ਕੁਰਸੀਆਂ 'ਤੇ ਵਰਾਂਡੇ ਵਿੱਚ, ਹੁਣ ਮੈਂ ਵੀ ਥੱਲੇ ਨਹੀਂ ਬੈਠ ਸਕਦਾ। ਜੇ ਬੈਠ ਗਿਆ ਤਾਂ ਫਿਰ ਉੱਠ ਨਹੀਂ ਸਕਦਾ। ਉਹ ਜਿਹੜਾ ਕੁਰਸੀ 'ਤੇ ਬੈਠਾ ਸੀ, ਮੈਂ ਉਸਨੂੰ ਪੰਜ ਦਮੜੇ ਦਿੱਤੇ, ਉਹ ਉੱਠ ਗਿਆ ਤੇ ਮੈਂ ਬੈਠ ਗਿਆ। ਧਨ ਦੀ ਇਹ ਮਹਿਮਾ ਹੈ, ਤੁਸੀਂ ਤਿਆਗ ਦੀ ਗੱਲ ਕਰਦੇ ਹੋ। ਧਨ ਕਰਕੇ ਇੰਨੇ ਸੁੱਖ ਮਿਲ ਜਾਂਦੇ ਹਨ।



ਕਵਰ ਰਾਮ ਕਹਿਣ ਲੱਗੇ — ਕੀ ਧਨ ਕਰਕੇ ਇਹ ਸੁੱਖ ਮਿਲਿਆ ਹੈ? ਹਾਂ। ਪਰ ਧਨ ਦੇ ਕੇ ਮਿਲਿਆ ਹੈ ਕਿ ਤਿਆਗ ਕੇ ਮਿਲਿਆ ਹੈ। ਤੂੰ ਪੰਜ ਰੁਪਏ ਛੱਡੇ ਹਨ ਤਾਂ ਕੁਰਸੀ ਮਿਲੀ, ਉਂਝ ਨਹੀਂ ਮਿਲੀ। ਕਿਤੇ ਤੂੰ ਸਾਰੇ ਦਾ ਸਾਰਾ ਹੰਕਾਰ ਛੱਡ ਦੇਵੇਂ ਤਾਂ ਨਿਰੰਕਾਰ ਦੇ ਦਰਬਾਰ ਵਿੱਚ ਕੁਰਸੀ ਮਿਲੇਗੀ। ਦੇ ਕੇ ਮਿਲਦਾ ਹੈ, ਉਂਝ ਨਹੀਂ। ਪਰ ਦੇਣ ਨਾਲ ਮੈਂ ਆਪਣੇ ਤਿਆਗ ਦਾ ਹੰਕਾਰ ਜੋੜ ਦੇਵਾਂ ਤਾਂ ਸ਼ਾਇਦ ਇਥੇ ਵੀ ਕੁਰਸੀ ਨਾ ਮਿਲੇ, ਅੱਗੇ ਦੀ ਗੱਲ ਛੱਡੋ।

ਭਾਈ ਸਾਹਿਬ ਭਾਈ ਨੰਦ ਲਾਲ ਇੱਕ ਨੁਕਤਾ ਪੇਸ਼ ਕਰਦੇ ਹਨ, ਜਿਸਦਾ ਜਵਾਬ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਿੰਦੇ ਹਨ ਅਤੇ ਉਸ ਵਿੱਚ ਗੱਲ ਸਪੱਸ਼ਟ ਹੋ ਜਾਂਦੀ ਹੈ। ਮੈਂ ਅਜੇ ਦਿੱਤਾ ਨਹੀਂ ਤੇ ਮੈਂ ਐਲਾਨ ਕਰਾਂ, ਮੈਂ ਇਹ ਦੇਣਾ ਹੈ। ਮੇਰਾ ਇਹ ਐਲਾਨ ਦੱਸਦਾ ਹੈ, ਇਸਦੇ ਬਦਲੇ ਵਿੱਚ ਮੈਨੂੰ ਮਿਲਣਾ ਜ਼ਰੂਰ ਚਾਹੀਦਾ ਹੈ, ਕਿਉਂਕਿ ਮੈਂ ਇਹ ਐਲਾਨ ਜੋ ਕਰ ਰਿਹਾ ਹਾਂ। ਅਕਸਰ ਜੋ ਦਿਲੋਂ ਦਿੰਦੇ ਹਨ ਉਹ ਐਲਾਨ ਨਹੀਂ ਕਰਦੇ। ਫੁੱਲ ਮਹਿਕ ਵੰਡਦੇ ਹਨ ਖ਼ਾਮੋਸ਼ੀ ਨਾਲ। ਕਹਿੰਦੇ ਹਨ ਜਿਹੜੇ ਬਦਲ ਗਰਜਦੇ ਹਨ, ਬਰਸਦੇ ਨਹੀਂ। ਚੁੱਪ-ਚੁਪੀਤੇ ਹੀ ਬਰਸਦੇ ਹਨ। ਚੁੱਪ-ਚੁਪੀਤੇ ਸੂਰਜ ਇੰਨੀ ਰੌਸ਼ਨੀ ਦੇਈ ਜਾ ਰਿਹਾ ਹੈ। ਨੰਦ ਲਾਲ

ਨੇ ਤਾਂ ਐਲਾਨ ਕੀਤਾ-*ਗੁਫਤਮ ਕਿ ਜਾਨ ਦੇਂ ਹਮ।* ਹੇ ਪ੍ਰਭੂ! ਇਕ ਮੇਰੀ ਅਰਜ਼ ਹੈ, ਇਹ ਜਾਨ ਤੁਹਾਨੂੰ ਦੇਣੀ ਹੈ। ਇਹ ਜਾਨ ਤੁਹਾਡੇ ਕਦਮਾਂ ਵਿੱਚ ਨਿਛਾਵਰ ਕਰਨੀ ਹੈ। ਕਿਉਂਕਿ ਸਭ ਤੋਂ ਕੀਮਤੀ ਮੇਰੇ ਕੋਲ ਮੇਰੀ ਜਾਨ ਹੈ। ਲਗਪਗ ਜਦੋਂ ਮਨੁੱਖ ਖ਼ਤਰੇ ਵਿੱਚ ਹੋਵੇ ਤਾਂ ਪਹਿਲਾਂ ਧਨ ਨੂੰ ਬਚਾਉਣ ਦੀ ਕੋਸ਼ਿਸ਼ ਕਰਦਾ ਹੈ, ਪਰਿਵਾਰ ਨੂੰ ਬਚਾਉਣ ਦੀ ਕੋਸ਼ਿਸ਼ ਕਰਦਾ ਹੈ ਅਤੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਬਚਾਉਣ ਦੀ ਕੋਸ਼ਿਸ਼ ਕਰਦਾ ਹੈ। ਜਾਨ ਬਹੁਤ ਪਿਆਰੀ ਹੈ। ਸਤਿਗੁਰੂ ਕਹਿੰਦੇ ਹਨ ਬੜੇ ਵੱਡੇ ਵਪਾਰ ਦੀ ਬਦਬੂ ਤੇਰੇ ਇਹਨਾਂ ਬੋਲਾਂ 'ਚੋਂ ਆ ਰਹੀ ਹੈ। ਬਦਲੇ ਵਿੱਚ ਕੀ ਚਾਹੀਦਾ ਹੈ ਤੈਨੂੰ, ਜਾਨ ਜੋ ਦਿੰਦਾ ਪਿਆ ਹੈਂ। ਜਾਨ ਦੇਣਾ ਦਾਨ ਨਹੀਂ ਹੈ, ਵਪਾਰ ਹੈ। ਉਸਨੂੰ ਸ਼ੂਮ ਕਹਿੰਦੇ ਹਨ, ਬਸ ਲੈਣਾ ਹੈ। ਮਾਂ-ਬਾਪ ਕੋਲੋਂ ਲੈਣਾ ਹੈ, ਭਰਾ ਕੋਲੋਂ ਲੈਣਾ ਹੈ, ਨਿਰੰਕਾਰ ਕੋਲੋਂ ਲੈਣਾ ਹੈ, ਸਭ ਕੋਲੋਂ ਲੈਣਾ ਹੈ, ਪਰ ਬਦਲੇ ਵਿੱਚ ਕੁਝ ਦੇਣਾ ਨਹੀਂ। ਦੇਣਾ ਹੀ ਦੇਣਾ ਪਰ ਲੈਣਾ ਕੁਝ ਨਹੀਂ, ਇਹ ਦਾਨ ਹੈ। ਅਜਿਹਾ ਦਾਨੀ ਕੇਵਲ ਪ੍ਰਮਾਤਮਾ ਹੈ। ਗੁਰਬਾਣੀ ਐਲਾਨੀਆ ਕਹਿੰਦੀ ਹੈ-

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*

(ਅੰਗ ੨੫੭)

*ਵਡਾ ਦਾਤਾ ਤਿਲੁ ਨ ਤਮਾਇ॥*

(ਅੰਗ ੫)

ਪਹਾੜ ਜਿੰਨਾ ਦੇ ਕੇ ਜੋ ਤਿਲ ਜਿੰਨੀ ਵੀ ਮੰਗ ਨਹੀਂ ਕਰਦੇ। ਦਾਨੀ ਕੇਵਲ ਪ੍ਰਮਾਤਮਾ ਹੈ, ਸੰਸਾਰ ਵਿੱਚ ਕੇਵਲ ਵਪਾਰ ਚਲਦਾ ਹੈ। ਭਾਈ ਸਾਹਿਬ ਕਹਿੰਦੇ ਹਨ, ਤੂੰ ਇੱਕ ਮੇਹਰ ਦੀ ਨਿਗਾਹ ਕਰ ਦੇ, ਆਪਾਂ ਜਾਨ ਦੇਣ ਨੂੰ ਤਿਆਰ ਹਾਂ। ਜਿਵੇਂ ਕੋਈ ਸੌਦਾ ਖ਼ਰੀਦਣ ਜਾਂਦਾ ਹੈ ਤੇ ਮੋਲ-ਤੋਲ ਕਰਦਾ ਹੈ। ਇੰਨਾ ਦੇਵੇਂਗਾ ਤੇ ਇਹ ਲਵਾਂਗਾ। ਜਾਨ ਦੇਣੀ ਹੈ ਪਰ ਮਿਹਰ ਦੀ ਨਿਗਾਹ ਦੇ ਬਦਲੇ। ਮਿਹਰ ਦੀ ਨਿਗਾਹ ਦਾ ਮੁੱਲ ਹੋ ਗਿਆ, ਕੀ? ਇਕ ਜਾਨ। ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਨੰਦ ਲਾਲ ਇਹ ਸੌਦਾ ਨਹੀਂ ਹੋਵੇਗਾ। ਇੰਨੇ ਸਸਤੇ ਵਿੱਚ ਖੇਡ ਨਹੀਂ ਬਣੇਗੀ। ਤੇਰੀ ਜਾਨ ਵੀ ਤਾਂ ਉਸਨੇ ਦਿੱਤੀ ਹੈ।

*ਤੇਰਾ ਦੀਆ ਤੁਝੈ ਕਿਆ ਅਰਪਉ॥*

ਦਿੱਤਾ ਤੂੰ ਤੇ ਤੇਰੇ ਅੱਗੇ ਰੱਖ ਦੇਵਾਂ। ਕੀ ਦਿੱਤਾ? ਫਿਰ ਕਿਵੇਂ ਮਿਲਦੀ ਹੈ ਕ੍ਰਿਪਾ? ਜਾਨ ਤਾਂ ਭੇਟ ਕਰ ਦਿੱਤੀ ਹੈ, ਧਨ ਤਾਂ ਭੇਟ ਕਰ ਦਿੱਤਾ ਹੈ, ਕਾਮਨਾ ਕੁਝ ਵੀ ਨਹੀਂ। ਪ੍ਰਮਾਤਮਾ ਤੇਰੀ ਮਿਹਰ, ਜੋ ਤੂੰ ਚਾਹੁੰਦਾ ਹੈਂ। ਕਾਮਨਾ ਕੋਈ ਨਹੀਂ ਜੋੜੀ, ਬੀਜ ਦੇ ਦਿੱਤਾ ਹੈ, ਬੜਾ ਫਲੀਭੂਤ ਹੁੰਦਾ ਹੈ।

ਬੜੀ ਮਹਿਮਾ ਗਾਇਨ ਕੀਤੀ ਹੈ ਗੁਰਬਾਣੀ ਨੇ। ਇੱਕ ਵੀ ਸੰਤ ਨੇ ਇਸ ਤਰ੍ਹਾਂ ਨਹੀਂ ਆਖਿਆ ਕਿ ਨਾਮ ਰੱਸ ਮਿਲਿਆ ਹੈ ਮੈਨੂੰ ਮੇਰੀ ਮਿਹਨਤ ਕਰਕੇ ਪਰ ਮਿਹਨਤ ਕੀਤੀ ਜ਼ਰੂਰ ਹੈ। ਇਕ ਬੀਜ ਜ਼ਰੂਰ ਬੋਇਆ ਹੈ ਤੇ ਜੋ ਇੱਕ ਬੀਜ ਵੀ ਨਹੀਂ ਬੋਣਾ ਚਾਹੁੰਦੇ, ਜਦੋਂ ਮਿਹਰ

ਹੋਵੇਗੀ ਜੱਪ ਲਵਾਂਗੇ। ਉਡੀਕਦੇ ਰਹਿਣਗੇ ਜਨਮਾਂ ਜਨਮਾਂਤਰਾਂ ਤੱਕ ਪਰ ਇਸ ਨਾਲ ਖੇਡ ਨਹੀਂ ਬਣਦੀ। ਜਿਸ ਕਰਮ ਦੇ ਨਾਲ ਮੈਂ ਕਾਮਨਾ ਜੋੜ ਦੇਵਾਂ ਤਾਂ ਜਿੰਨਾ ਮੈਂ ਕਰਮ ਕੀਤਾ ਹੈ, ਉੱਨਾ ਹੀ ਫਲੀਭੂਤ ਹੁੰਦਾ ਹੈ, ਉਸ ਤੋਂ ਜ਼ਿਆਦਾ ਨਹੀਂ, ਇਹ ਦੂਸਰਾ ਨੁਕਤਾ ਹੈ। ਜਿਸ ਕਰਮ ਨਾਲ ਮੈਂ ਕਾਮਨਾ ਜੋੜ ਦੇਵਾਂ ਤਾਂ ਜਿੰਨਾ ਮੈਂ ਕਰਮ ਕੀਤਾ ਹੈ, ਉੱਨਾ ਹੀ ਫਲੀਭੂਤ ਹੁੰਦਾ ਹੈ। ਜਿਸ ਕਰਮ ਨਾਲ ਮੈਂ ਪਿਆਰ ਜੋੜ ਦਿੱਤਾ ਹੈ, ਭਾਵਨਾ ਜੋੜ ਦਿੱਤੀ ਹੈ, ਤੇਰੀ ਮਰਜ਼ੀ ਪ੍ਰਭੂ, ਉਹ ਇੰਨਾ ਫਲੀਭੂਤ ਹੁੰਦਾ ਹੈ, ਜਿਸਦਾ ਅੰਤ ਕਦੀ ਜੁਗਾਂ ਜੁਗਾਂਤਰਾਂ ਤੱਕ ਵੀ ਨਹੀਂ ਹੁੰਦਾ। ਕਰਮ ਨਾਲ ਕਾਮਨਾ ਜੋੜ ਦੇਈਏ, ਕਰਮ ਗੰਦਾ, ਕਰਮ ਨਾਲ ਭਾਵਨਾ ਜੋੜ ਦੇਈਏ, ਕਰਮ ਧਰਮ।

ਦੁਕਾਨ 'ਤੇ ਵਸਤੂਆਂ ਦੇ ਰਿਹਾ ਹੈ ਤਾਂ ਵੀ ਬੜੀ ਭਾਵਨਾ ਨਾਲ ਦੇ ਰਿਹਾ ਹੈ, ਇਹ ਸਭ ਪ੍ਰਭੂ ਦੇ ਪਿਆਰੇ ਹਨ। ਰੱਬ ਹੀ ਮੇਰੇ ਕੋਲ ਗਾਹਕ ਬਣ ਕੇ ਆਇਆ ਹੈ ਤੇ ਰੱਬ ਹੀ ਮੈਨੂੰ ਰੋਜ਼ੀ ਦੇਣ ਆਇਆ ਹੈ। ਭਾਵੇਂ ਇਹ ਧੰਦਾ ਹੈ ਫਿਰ ਵੀ ਧਰਮ ਹੈ, ਕਿਉਂਕਿ ਭਾਵਨਾ ਕਰਕੇ ਬੈਠਾ ਹੈ। ਗੁਰਦੁਆਰੇ ਬੈਠਾ ਹੈ, ਕੀਰਤਨ ਸੁਣ ਰਿਹਾ ਹੈ, ਵਾਹਿਗੁਰੂ ਵਾਹਿਗੁਰੂ ਜੱਪ ਰਿਹਾ ਹੈ, ਕਾਮਨਾ ਜੋੜੀ ਹੋਈ ਹੈ, ਇਹ ਧੰਦਾ ਹੀ ਹੈ। ਇੱਕ ਬੀਜ ਤਾਂ ਬੋਇਆ ਹੈ ਪਰ ਫੱਲ ਦੀ ਇੱਛਾ ਨਹੀਂ, ਇਹ ਸੱਚਾ ਸੌਦਾ ਹੈ।

ਸਾਰੇ ਜਾਣਦੇ ਹਨ ਕਿ 20 ਦਮੜੇ ਦਿੱਤੇ ਸਨ ਪਿਤਾ ਕਲਿਆਣ ਦਾਸ ਨੇ ਗੁਰੂ ਨਾਨਕ ਨੂੰ। ਖਰਾ ਸੌਦਾ ਕਰੀਂ, ਖਰੇ ਦਾ ਮਤਲਬ 20 ਦੇ 40 ਬਣਾ ਕੇ ਲਿਆਈਂ। ਪਰ ਰਸਤੇ ਵਿੱਚ ਭੁੱਖੇ ਸਾਧ ਦੇਖਕੇ ਰਾਸ਼ਨ-ਪਾਣੀ ਲਿਆਂਦਾ ਹੈ, ਬਣਾਇਆ ਹੈ, ਖਵਾਇਆ ਹੈ। ਪਿਤਾ ਕਲਿਆਣ ਦਾਸ ਨੇ ਤਾਂ ਇੰਝ ਦੇਖਿਆ, ਇਹ ਤਾਂ ਵੀਹ ਗੁਆ ਕੇ ਆ ਗਿਆ ਹੈ। ਕ੍ਰੋਧਿਤ ਵੀ ਹੋਏ, ਦੋ ਥੱਪੜ ਵੀ ਮਾਰੇ। ਗੁਰੂ ਨਾਨਕ ਕਹਿੰਦੇ ਹਨ ਪਿਤਾ ਜੀ, ਸੌਦਾ ਸੱਚਾ ਕੀਤਾ ਹੈ। ਧਨ ਦੇ ਬਦਲੇ ਧਨ ਹੀ ਮਿਲ ਜਾਏ, ਝੂਠਾ ਸੌਦਾ ਹੈ। ਧਨ ਦੇ ਬਦਲੇ ਪ੍ਰਮਾਤਮਾ ਮਿਲ ਜਾਏ, ਸੌਦਾ ਸੱਚਾ ਹੈ। ਉਸ ਨਾਲ ਜੋ ਮੈਨੂੰ ਅਧਿਆਤਮਕ ਖ਼ੁਸ਼ੀ ਮਿਲੀ ਹੈ, ਪ੍ਰਭੂ ਦੀ ਪ੍ਰਸੰਨਤਾ ਮਿਲੀ ਹੈ, ਇਹ ਸੌਦਾ ਸੱਚਾ ਹੈ। ਧੰਦੇ ਦੀ ਨਿੰਦਾ ਨਹੀਂ ਹੈ, ਪਰ ਧੰਦਾ ਸੱਚਾ ਹੋਵੇ। ਅੱਜ ਦੇ ਵਾਕ ਦੇ ਚਾਰ ਪਦੇ ਹਨ। ਸਿਲਸਿਲੇਵਾਰ ਆਪ ਸਵਰਨ ਕਰੋ।

ਵਡਹੰਸ ਮਹਲਾ ੩ ॥

*ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ॥*

ਇਕੋ ਹੀ ਵਪਾਰ ਹੈ ਜਿਸਨੂੰ ਅਸੀਂ ਕਹਿ ਸਕਦੇ ਹਾਂ ਸੱਚਾ ਵਪਾਰ ਹੈ। ਉਹ ਕੀ? ਨਾਮ ਦਾ ਸੌਦਾ। ਪਰ

*ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥*

(ਅੰਗ ੨੮੩)

ਇਹ ਵਪਾਰ ਕੋਈ ਕਰਦਾ ਨਹੀਂ। ਬਾਕੀ ਤਾਂ ਸਾਰੇ ਵਪਾਰ ਕਰਦੇ ਹਨ। ਇਸ ਵਪਾਰ ਨੂੰ ਸੱਚ ਦਾ ਵਪਾਰ ਕਿਉਂ ਕਿਹਾ ਹੈ? ਲਗਭਗ ਬਜ਼ਾਰ ਵਿੱਚ ਜੋ ਸੌਦਾ ਦੁਕਾਨਦਾਰ ਦੇਵੇਗਾ, ਜਿੰਨੇ 'ਚ ਉਸਨੇ ਖ਼ਰੀਦਿਆ ਹੈ, ਉਸ ਤੋਂ ਕੁਝ ਵੱਧ ਮਿਲੇ ਤਾਂ ਦੇਵੇਗਾ। ਗਾਹਕ ਵੱਧ ਲਵੇਗਾ। ਜੋ ਮਨੁੱਖ ਲੈ ਕੇ ਆਇਆ ਹੈ, ਵੱਧ ਦੇ ਕੇ ਆਏਗਾ। ਇਕ ਪ੍ਰਮਾਤਮਾ ਦੀ ਦੁਨੀਆਂ ਅਜਿਹੀ ਹੈ, ਤੂੰ ਕੌਡੀਆਂ ਦੇ ਕੇ ਰਤਨ ਲੈ ਕੇ ਆ ਜਾਏਂਗਾ। ਤੂੰ ਝੂਠ ਨੂੰ ਅਰਪਣ ਕਰ ਦੇ, ਤੈਨੂੰ ਸੱਚ ਮਿਲ ਜਾਏਗਾ। ਤੂੰ ਕ੍ਰੋਧ ਨੂੰ ਅਰਪਣ ਕਰ ਦੇ, ਤੈਨੂੰ ਦਇਆ ਮਿਲ ਜਾਏਗੀ। ਤੂੰ ਹੰਕਾਰ ਨੂੰ ਅਰਪਣ ਕਰ ਦੇ, ਤੈਨੂੰ ਨਿਰੰਕਾਰ ਮਿਲ ਜਾਵੇਗਾ। ਕਬੀਰ ਕਹਿੰਦੇ ਹਨ ਕਿ ਕੌਡੀ ਵੀ ਨਹੀਂ ਦੇਣੀ ਪੈਂਦੀ, ਇਹ ਤਾਂ ਲੁੱਟਣ ਦੀ ਗੱਲ ਹੈ, ਜਿੰਨਾ ਲੁੱਟਣਾ ਹੈ ਲੁੱਟੋ।

*ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥*
*ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥*

(ਅੰਗ ੧੩੬੬)

ਧਨ ਦੇ ਲੁਟੇਰਿਆਂ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਹੈ, ਨਾਮ ਦੇ ਲੁਟੇਰਿਆਂ ਨੂੰ ਪ੍ਰਮਾਤਮਾ ਆਪਣੇ ਸਿੰਘਾਸਣ 'ਤੇ ਬਿਠਾਉਂਦਾ ਹੈ। ਧਨ ਦੇ ਲੁਟੇਰੇ ਫਿਟਕਾਰੇ ਜਾਂਦੇ ਹਨ, ਨਾਮ ਦੇ ਲੁਟੇਰੇ ਸਨਮਾਨਿਤ ਕੀਤੇ ਜਾਂਦੇ ਹਨ। ਮਨੁੱਖ ਅਜਿਹਾ ਨਾਦਾਨ ਹੈ ਕਿ ਤੁੱਛ ਦੇ ਕੇ ਵੀ ਮਹਾਨ ਲੈਣ ਨੂੰ ਤਿਆਰ ਨਹੀਂ। ਇਸ ਲਈ ਕੋਈ ਵਿਰਲਾ ਹੀ ਹੈ ਜਿਹੜਾ ਇਹ ਵਪਾਰ ਕਰਦਾ ਹੈ। ਰਤਨ ਦੇ ਕੇ ਕੌਡੀਆਂ ਲਿਆਉਣ ਵਾਲੇ ਤਾਂ ਬਹੁਤੇ ਹਨ, ਕੌਡੀ ਬਦਲੇ ਰਤਨ ਲਿਆਉਣ ਵਾਲਾ ਕੋਈ ਵਿਰਲਾ ਹੀ ਹੈ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਸੱਚਾ ਸੌਦਾ ਪ੍ਰਮਾਤਮਾ ਦਾ ਨਾਮ ਹੈ।



*ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ॥*

ਜਿਸਦਾ ਕੋਈ ਮੁੱਲ ਨਹੀਂ, ਇੰਨਾ ਮਹਾਨ ਹੈ ਪ੍ਰਭੂ ਦਾ ਨਾਮ। ਇਹ ਗੁਰਮਤਿ ਨੂੰ ਧਾਰਨ ਕਰਕੇ ਪ੍ਰਾਪਤ ਹੁੰਦਾ ਹੈ ਭਾਵ ਗੁਰੂ ਦੀ ਸੂਝ ਸਮਝ ਦੇ ਨਾਲ ਹੀ ਪ੍ਰਾਪਤ ਹੁੰਦਾ ਹੈ।

*ਅਤਿ ਮੋਲੁ ਅਫਾਰਾ ਸਚ ਵਪਾਰਾ ਸਚਿ ਵਾਪਾਰਿ ਲਗੇ ਵਡਭਾਗੀ॥*

ਕੋਈ ਵੱਡਿਆਂ ਭਾਗਾਂ ਵਾਲੇ ਇਸ ਸੱਚ ਦੇ ਵਪਾਰ ਵਿੱਚ ਲਗਦੇ ਹਨ ਜਿਹੜਾ ਵਪਾਰ ਅਮੁੱਲ ਹੈ।

*ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ॥*

ਇਹ ਅੰਦਰੋਂ ਤੇ ਬਾਹਰੋਂ ਮਨ ਕਰਕੇ, ਤਨ ਕਰਕੇ ਭਗਤੀ ਕਰਦੇ ਹਨ। ਤਨ ਕਰਕੇ ਸੇਵਾ ਕਰਦੇ ਹਨ, ਮਨ ਕਰਕੇ ਸਿਮਰਨ ਕਰ ਰਹੇ ਹਨ। ਇਹ ਅੰਦਰੋਂ ਬਾਹਰੋਂ ਲੀਨ ਹੋ ਕੇ ਸੱਚ ਦਾ ਵਪਾਰ ਕਰਦੇ ਹਨ।

*ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ॥*

ਗੁਰੂ ਦੀ ਸ਼ਬਦ ਦੀ ਵਿਚਾਰ ਦੁਆਰਾ ਜੋ ਸੱਚ ਦਾ ਵਪਾਰ ਕਰਦੇ ਹਨ, ਜਿਨ੍ਹਾਂ ਉੱਤੇ ਮਿਹਰ ਹੋ ਜਾਂਦੀ ਹੈ, ਉਹਨਾਂ ਨੂੰ ਇਸ ਵਪਾਰ ਵਿੱਚ ਮੁਨਾਫ਼ਾ ਮਿਲ ਜਾਂਦਾ ਹੈ। ਉਹਨਾਂ ਨੂੰ ਨਾਮ ਦੀ ਦੌਲਤ ਮਿਲ ਜਾਂਦੀ ਹੈ।

*ਨਾਨਕ ਨਾਮ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥੧॥*

ਸੱਚ ਦਾ ਵਪਾਰ ਕਰਦਿਆਂ ਕਰਦਿਆਂ ਸੱਚ ਨਾਮ ਵਿੱਚ ਜੋ ਲੀਨ ਹੋ ਗਏ, ਬਸ ਸੁੱਖ ਉਹਨਾਂ ਨੂੰ ਮਿਲਿਆ ਹੈ, ਦੂਜਿਆਂ ਨੂੰ ਨਹੀਂ।

*ਹਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ॥*

ਦਰਅਸਲ ਕੀਮਤ ਕੀ ਚੁਕਾਉਣੀ ਪੈਂਦੀ ਹੈ? ਹਉਮੈ ਕੀਮਤ ਚਕਾਉਣੀ ਪੈਂਦੀ ਹੈ। ਮੈਲ ਦੇ ਕੇ ਨਿਰਮਲ ਮਿਲਦਾ ਹੈ।

ਅਕਬਰ ਇੱਕ ਦਿਨ ਪ੍ਰਸੰਨ ਹੋ ਕੇ ਤਾਨਸੈਨ ਨੂੰ ਕਹਿੰਦਾ ਹੈ, ਤੂੰ ਇੰਨਾ ਚੰਗਾ ਗਾਉਂਦਾ ਹੈਂ, ਅਨੰਦ ਆ ਜਾਂਦਾ ਹੈ। ਅਜਿਹਾ ਗਹਿਰਾਈਆਂ ਵਿੱਚ ਗਾਉਂਦਾ ਹੈਂ ਕਿ ਸਮੇਂ ਨੂੰ ਬੰਨ੍ਹ ਕੇ ਰੱਖ ਦਿੰਦਾ ਹੈਂ। ਫਿਰ ਤੇਰਾ ਗੁਰੂ ਕਿਵੇਂ ਦਾ ਹੋਵੇਗਾ? ਉਹ ਤਾਂ ਤੇਰੇ ਨਾਲੋਂ ਵੀ ਮਹਾਨ ਹੋਵੇਗਾ। ਤਾਨਸੈਨ ਕਹਿਣ ਲੱਗਾ, ਹਾਂ ਮਹਾਨ ਹੈ। ਅਕਬਰ ਕਹਿਣ ਲੱਗਾ ਮੈਂ ਉਸਨੂੰ ਸੁਣਨਾ ਹੈ। ਤਾਨਸੈਨ ਕਹਿਣ ਲੱਗਾ ਉਹ ਸਮੇਂ ਦੇ ਮੁਤਾਬਿਕ ਗਾਉਂਦੇ ਹਨ। 24 ਘੰਟਿਆਂ ਵਿੱਚ ਕਿਸੇ ਇੱਕ ਟਾਇਮ ਗਾਉਂਦੇ ਹਨ। ਅਕਬਰ ਨੇ ਕਿਹਾ ਕੋਈ ਗੱਲ ਨਹੀਂ, ਤੂੰ ਮੇਰਾ ਇੰਤਜ਼ਾਮ ਕਰ, ਮੈਂ ਅੱਠ ਪਹਿਰ ਉਥੇ ਹੀ ਰਹਿਣਾ ਹੈ। ਤਾਨਸੈਨ ਨੇ ਪ੍ਰਬੰਧ ਕਰ ਦਿੱਤਾ। ਅੰਮ੍ਰਿਤ ਵੇਲਾ ਹੋਇਆ, ਜਮਨਾ ਵਿੱਚ ਇਸ਼ਨਾਨ ਕਰਕੇ ਉਸਦੇ ਕੰਢੇ ਬੈਠ ਕੇ ਹਰੀਦਾਸ ਗਾਉਣ ਲੱਗ ਪਏ। ਸੂਰਜ ਨਿਕਲਣ ਤੱਕ ਮਸਤ ਹੋ ਕੇ ਗਾਉਂਦੇ ਹੀ ਰਹੇ। ਅਕਬਰ ਨੇ ਕਿਹਾ ਤਾਨਸੈਨ ਨੂੰ ਕਿ ਜਿਹੋ ਜਿਹਾ ਤੇਰਾ ਗੁਰੂ ਗਾਉਂਦਾ ਹੈ, ਤੂੰ ਵੀ ਕਦੀ ਇਸ ਤਰ੍ਹਾਂ ਦਾ ਗਾ ਕੇ ਸੁਣਾ। ਤਾਨਸੈਨ ਕਹਿੰਦਾ ਹੈ ਅਜਿਹਾ ਹੋ ਨਹੀਂ ਸਕਦਾ, ਉਹ ਪ੍ਰਮਾਤਮਾ ਨੂੰ ਸੁਣਾਉਣ ਵਾਸਤੇ ਗਾਉਂਦਾ ਹੈ, ਮੈਂ ਤੁਹਾਨੂੰ ਸੁਣਾਉਣ ਵਾਸਤੇ ਗਾਉਂਦਾ ਹਾਂ।

ਹਰੀਦਾਸ ਦੇ ਚੇਲੇ ਬੜੇ ਸਨ। ਗੁਰੂ ਪੂਰਨਮਾ ਵਾਲੇ ਦਿਨ ਸਾਰੇ ਭੇਟਾ ਲੈ ਕੇ ਆਏ। ਸਾਰੇ ਹਰੀਦਾਸ ਦੇ ਕਦਮਾਂ ਵਿੱਚ ਨਜ਼ਰਾਨੇ ਰੱਖ ਰਹੇ ਹਨ, ਪਰ ਇਕ ਅਜਿਹਾ ਵੀ ਸ਼ਗਿਰਦ ਸੀ ਜੋ ਤੰਬੂਰਾ ਵਜਾ ਵਜਾ ਕੇ ਗਲੀ ਗਲੀ ਮੰਗਦਾ ਸੀ। ਕਪੜੇ ਪਾਟੇ ਹੋਏ, ਬੇਘਰ। ਭੁੱਖ ਜਦੋਂ ਤੰਗ ਕਰਦੀ ਸੀ, ਤੰਬੂਰਾ ਵਜਾ ਕੇ ਰੋਟੀਆਂ ਮੰਗ ਲੈਂਦਾ ਸੀ। ਗੁਰੂ-ਪੂਰਨਮਾ ਵਾਲੇ ਦਿਨ ਉਹ ਵੀ ਆਇਆ। ਭੀੜ ਬੜੀ ਸ਼ਾਗਿਰਦਾਂ ਦੀ। ਅਗਲਿਆਂ ਨੇ ਇਸਨੂੰ ਇਸਦੇ ਪਾਟੇ ਕਪੜੇ ਦੇਖਕੇ ਰੋਕਿਆ। ਤੂੰ ਕੌਣ ਹੈਂ ? ਮੈਂ ਵੀ ਸ਼ਿਸ਼ ਹਾਂ। ਮੈਂ ਵੀ ਨਜ਼ਰਾਨਾ ਭੇਟ ਕਰਨ ਆਇਆ ਹਾਂ। ਤਾਨਬੂਰਾ ਹੀ ਕੋਲ ਸੀ। ਹਰੀਦਾਸ ਕਹਿੰਦਾ ਹੈ ਕੀ ਭੇਟ ਲੈ ਕੇ ਆਇਆ ਹੈਂ ? ਉਸਨੇ ਕਦਮਾਂ 'ਤੇ ਸਿਰ ਰੱਖ ਕੇ ਆਪਣੀ ਜਾਨ ਦੇ ਦਿੱਤੀ ਤੇ ਪ੍ਰਾਣ ਦਿੰਦਿਆਂ ਹੋਇਆਂ ਕਹਿਣ ਲੱਗਾ, ਇਹ ਪ੍ਰਾਣ ਹੀ ਲੈ ਕੇ ਆਇਆ ਹਾਂ, ਹੋਰ ਕੁਝ ਵੀ ਨਹੀਂ। ਸੁਆਮੀ ਹਰੀਦਾਸ ਨੇ ਉਸ ਦਿਨ ਆਪਣੇ

ਸ਼ਗਿਰਦਾਂ ਨੂੰ ਕਿਹਾ, ਤੁਸੀਂ ਮੈਨੂੰ ਨਜ਼ਰਾਨੇ ਭੇਟ ਕੀਤੇ, ਮੇਰੇ ਕੋਲੋਂ ਸੰਗੀਤ ਖ਼ਰੀਦਿਆ ਹੈ ਪਰ ਇਸਨੇ ਮੈਨੂੰ ਹੀ ਖ਼ਰੀਦ ਲਿਆ ਹੈ। ਇਸ ਦੀ ਦੇਣ ਬੜੀ ਮਹਾਨ ਹੈ। ਨਹੀਂ ਤਾਂ ਹਮੇਸ਼ਾ ਅਜਿਹਾ ਹੁੰਦਾ ਹੈ ਕਿ ਦੇਣਾ ਛੋਟਾ ਤੇ ਲੈਣਾ ਵੱਡਾ।

ਧੰਨ ਗੁਰੂ ਅਮਰਦਾਸ ਜੀ ਫੁਰਮਾਣ ਕਰਦੇ ਹਨ ਕਿ ਗੁਰੂ ਦੀ ਮੱਤ ਨੂੰ ਧਾਰਨ ਕਰਕੇ ਜੋ ਇਹ ਸੱਚ ਦਾ ਸੌਦਾ ਕਰਦੇ ਹਨ, ਦੇਣਾ ਤਾਂ ਆਪਣਾ ਹੰਕਾਰ ਹੀ ਹੁੰਦਾ ਹੈ। ਮੇਰਾ ਧਨ ਹੈ, ਮੇਰਾ ਤਨ ਹੈ, ਮੇਰੀ ਕੁਲ ਹੈ, ਮੇਰੀ ਜਾਤ ਹੈ, ਮੇਰੀ ਪ੍ਰਭੁੱਤਾ ਹੈ। ਜੇਕਰ ਦੇਖਿਆ ਜਾਵੇ ਤਾਂ ਕੁਝ ਵੀ ਨਹੀਂ ਤੇਰਾ, ਸਭ ਪ੍ਰਮਾਤਮਾ ਦਾ ਹੈ। ਇਹ ਜਿਹੜੀ ਝੂਠੀ ਮੋਹਰ ਹੈ ਬਸ ਇਹੀ ਅਰਪਣ ਕਰਨੀ ਹੈ ਅਤੇ ਸੱਚ ਦੀ ਮੋਹਰ ਮਸਤਕ 'ਤੇ ਲਵਾ ਲੈਣੀ ਹੈ। ਹੰਕਾਰ ਦੀ ਮੈਲ ਹੈ, ਮਾਇਆ ਦੀ ਮੈਲ। ਮੇਰਾ ਕੁਝ ਹੈ ਤਾਂ ਹੀ ਮੈਂ ਹਾਂ। ਜੇ ਮੇਰਾ ਕੁਝ ਨਹੀਂ ਫਿਰ ਮੈਂ ਕਿੱਥੇ? ਮੈਂ ਟਿੱਕਦੀ ਹੈ ਮੇਰੇ ਆਸਰੇ 'ਤੇ। ਜਿੰਨਾ 'ਮੈਂ ਮੈਂ' ਵੱਧੀ ਜਾ ਰਿਹਾ ਹੈ, 'ਤੂੰ' ਨਾਲ ਸੰਬੰਧ ਟੁੱਟਦਾ ਜਾ ਰਿਹਾ ਹੈ। ਸੰਸਾਰ ਵਿੱਚ ਕੁਝ ਅਜਿਹੇ ਵੀ ਹਨ ਜੋ ਕਹਿੰਦੇ ਹਨ -

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*

(ਅੰਗ ੧੩੭੫)

ਮੇਰਾ ਮੇਰਾ ਕਰਦਾ ਮਨੁੱਖ 'ਮੈਂ' ਨਾਲ ਜੁੜ ਜਾਂਦਾ ਹੈ, ਤੇਰਾ ਤੇਰਾ ਕਰਦਾ ਮਨੁੱਖ 'ਤੂੰ' ਨਾਲ ਜੁੜ ਜਾਂਦਾ ਹੈ।

*ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ॥*



ਗੁਰੂ ਦੀ ਮੱਤ ਨੂੰ ਜੋ ਧਾਰਨ ਕਰ ਲੈਂਦੇ ਹਨ ਤੇ ਜ਼ਬਾਨ ਨਾਲ ਪ੍ਰਭੂ ਦਾ ਨਾਮ ਜੱਪਦੇ ਹਨ, ਉਹ ਇਸ ਹਉਮੈ ਨੂੰ ਗੁਰੂ ਦੇ ਚਰਨਾਂ ਵਿੱਚ ਰੱਖ ਦਿੰਦੇ ਹਨ।

*ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥*

ਭੋਜਨ ਦਾ ਰਸ ਰਸਨਾ ਮਾਣਦੀ ਹੈ, ਸ਼ੁਰੂ ਸ਼ੁਰੂ ਵਿੱਚ ਭਜਨ ਦਾ ਰਸ ਰਸਨਾ ਮਾਣਦੀ ਹੈ। ਜੱਪਣਾ ਤਾਂ ਜ਼ਬਾਨ ਨਾਲ ਹੈ। ਇਹ ਇੱਕ ਭਾਵਨਾ ਦਾ ਜਗਤ ਹੈ। ਸਾਹਿਬ ਕਹਿੰਦੇ ਹਨ, ਇਸ ਤਰ੍ਹਾਂ ਦੇ ਪੁਰਸ਼ ਭਾਵਨਾ ਵਿੱਚ ਤੇਰੇ ਨਾਮ ਨੂੰ ਜੱਪਦੇ ਹਨ ਤੇ ਤੇਰੇ ਨਾਮ ਦਾ ਅੰਮ੍ਰਿਤ ਰਸਨਾ ਨਾਲ ਪਾਨ ਕਰਦੇ ਹਨ।

*ਅੰਤਰਿ ਖੂਹਟਾ ਅੰਮ੍ਰਿਤ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥*

ਭਗਤ ਦੇ ਅੰਦਰ ਅੰਮ੍ਰਿਤ ਦਾ ਇੱਕ ਖੂਹ ਹੈ। ਅਜਿਹੀ ਕੋਈ ਕਾਇਆ ਨਹੀਂ ਜਿਸਦੇ ਅੰਦਰ ਅੰਮ੍ਰਿਤ ਦਾ ਖੂਹ ਨਹੀਂ। ਉਸਦੇ ਵਿੱਚੋਂ ਹੀ ਅੰਮ੍ਰਿਤ ਕੱਢਣਾ ਹੈ। ਕਿਸ ਤਰ੍ਹਾਂ ਕੱਢਣਾ ਹੈ? ਸ਼ਬਦ ਦੇ ਜੱਪ ਨਾਲ। ਉਸਦੇ ਵਿੱਚ ਧਿਆਨ ਦੀ ਡੋਰੀ ਜੋੜ ਕੇ ਸ਼ਬਦ ਦੇ ਡੋਲ ਨਾਲ ਤੇ ਸ਼ਬਦ ਨੂੰ ਲੈ ਜਾਣਾ ਹੈ ਅੰਦਰ, ਫਿਰ ਉਹ ਕੱਢ ਕੇ ਲਿਆਏਗਾ ਅੰਮ੍ਰਿਤ ਨੂੰ। ਰੋਮ ਰੋਮ ਅੰਮ੍ਰਿਤਮਈ ਹੋ ਜਾਏਗਾ, ਦ੍ਰਿਸ਼ਟੀ ਅੰਮ੍ਰਿਤਮਈ ਹੋ ਜਾਏਗੀ। ਹਰ ਕਰਮ ਦੇ ਉੱਤੇ ਅੰਮ੍ਰਿਤ

ਦੀ ਮੋਹਰ ਲੱਗ ਜਾਏਗੀ।

*ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ॥*

ਜਿਸ 'ਤੇ ਮਿਹਰ ਹੋ ਜਾਂਦੀ ਹੈ, ਉਹੀ ਜੱਪਦਾ ਹੈ ਤੇ ਉਹੀ ਰੱਸ ਮਾਣਦਾ ਹੈ।

*ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ॥ ੨॥*

ਜੋ ਨਾਮ ਦੇ ਰੰਗ ਵਿੱਚ ਰੰਗੇ ਹੋਏ ਹਨ, ਇਹੀ ਨਿਰਮਲ ਹਨ। ਬਾਕੀਆਂ 'ਤੇ ਹੰਕਾਰ ਦੀ ਮੈਲ ਚੜ੍ਹੀ ਹੋਈ ਹੈ।

*ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ*
*ਕਿਸੁ ਪਹਿ ਕਰਹਿ ਪੁਕਾਰਾ ਰਾਮ॥*

ਪੰਡਿਤ ਜਾਣਦਾ ਤਾਂ ਬਹੁਤ ਕੁਝ ਹੈ, ਰਸਤੇ ਬਾਰੇ ਸਮਝ ਬੜੀ ਹੈ ਪਰ ਚਲਦਾ ਨਹੀਂ। ਜੋਤਸ਼ੀ ਨੂੰ ਆਪਣੇ ਭਵਿੱਸ਼ ਦਾ ਕੁਝ ਵੀ ਨਹੀਂ ਪਤਾ। ਸਭ ਕੁਝ ਝੂਠ ਹੈ। ਰੇਖਾਵਾਂ ਹੱਥ ਦੀਆਂ, ਮਸਤਕ ਦੀਆਂ, ਪੈਰਾਂ ਦੀਆਂ ਕੁਝ ਪੂਰਬਲੇ ਸੰਸਕਾਰਾਂ ਬਾਰੇ ਕਹਿੰਦੀਆਂ ਹਨ। ਫਿਰ ਇਸ 'ਤੇ ਸਾਨੂੰ ਵਿਸ਼ਵਾਸ ਕਰਨ ਵਾਸਤੇ ਗੁਰਮਤਿ ਕਿਉਂ ਨਹੀਂ ਕਹਿੰਦੀ? ਇਸ ਲਈ ਨਹੀਂ ਕਹਿੰਦੀ ਕਿਉਂਕਿ ਉਹ ਸੰਸਕਾਰ ਬਣੇ ਸਨ ਕਰਮਾਂ ਕਰਕੇ ਤੇ ਸੰਸਕਾਰਾਂ ਕਰਕੇ ਰੇਖਾਵਾਂ ਬਣੀਆਂ ਸਨ। ਜੇ ਹੁਣ ਸ਼ੁਭ ਕਰਮ ਕਰੀਏ ਤਾਂ ਮਾੜੀਆਂ ਰੇਖਾਵਾਂ ਮਿੱਟ ਜਾਣਗੀਆਂ। ਮਾੜੇ ਕਰਮ ਕਰੀਏ ਤਾਂ ਜਿਹੜੀਆਂ ਚੰਗੀਆਂ ਰੇਖਾਵਾਂ ਹਨ ਉਹ ਮਿੱਟ ਜਾਣਗੀਆਂ। ਰੇਖਾਵਾਂ ਰੋਜ਼ ਬਦਲਦੀਆਂ ਹਨ। ਫਿਰ ਰੇਖਾ ਦਾ ਗਿਆਨ ਝੂਠਾ, ਗਿਆਨ ਕਰਮਾਂ ਦਾ ਸਹੀ ਹੈ। ਕਰਮਾਂ ਨਾਲ ਰੇਖਾਵਾਂ ਬਣਦੀਆਂ ਹਨ। ਫਿਰ ਮੈਂ ਆਪਣੇ ਕਰਮ ਦੀ ਚਿੰਤਾ ਕਰਾਂ। ਇਸ ਲਈ ਗੁਰਮਤਿ ਕਹਿੰਦੀ ਹੈ, ਜੋਤਿਸ਼ ਝੂਠ ਹੈ। ਰੇਖਾਵਾਂ ਮਿੱਟ ਜਾਂਦੀਆਂ ਹਨ, ਕਰਮ ਨਹੀਂ ਮਿੱਟਦੇ।

*ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ॥*

ਫਿਰ ਇੰਨਾ ਕਿਉਂ ਪੜ੍ਹਦੇ ਹਨ? ਕਿਉਂ ਪੰਡਿਤ ਬਣਦੇ ਹਨ? ਫਿਰ ਕਿਉਂ ਭਵਿੱਖ ਦੱਸਦੇ ਹਨ? ਦਰਅਸਲ ਕਿਸੇ ਨੂੰ ਸੁੱਖ ਦੇਣ ਵਾਸਤੇ ਭਵਿੱਖ ਨਹੀਂ ਦੱਸਦੇ। ਪ੍ਰਮਾਤਮਾ ਤੱਕ ਪਹੁੰਚਣ ਵਾਸਤੇ ਨਹੀਂ ਪੜ੍ਹਦੇ, ਇਹ ਇਹਨਾਂ ਦਾ ਧੰਦਾ ਹੈ। ਸੱਚ ਦਾ ਸੌਦਾ ਨਹੀਂ ਹੈ, ਮਾਇਆ ਦਾ ਵਪਾਰ ਹੈ।

*ਮਾਇਆ ਕੇ ਵਾਪਾਰਾ ਜਗਤਿ ਪਿਆਰਾ*
*ਆਵਣਿ ਜਾਣਿ ਦੁਖੁ ਪਾਈ॥*

ਬੜਾ ਪਿਆਰ ਹੈ ਇਸ ਮਾਇਆ ਨਾਲ ਅਤੇ ਮਾਇਆ ਦਾ ਵਪਾਰ ਹੈ, ਇਸਦੇ ਨਾਲ ਜਨਮ ਚਲਦਾ ਰਹਿੰਦਾ ਹੈ, ਮਰਨ ਚਲਦਾ ਰਹਿੰਦਾ ਹੈ।

*ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਂਹਿ ਸਮਾਈ॥*

ਇਹ ਬਿਸ਼ਟਾ ਦਾ ਕੀੜਾ, ਗੰਦਗੀ ਦਾ ਕੀੜਾ, ਪੈਦਾ ਗੰਦਗੀ ਵਿਚ ਹੋਇਆ, ਫਿਰ ਗੰਦਗੀ 'ਚੋਂ ਨਿਕਲ ਨਾ ਸਕਿਆ। ਗੰਦਗੀ ਨੂੰ ਖ਼ੁਰਾਕ ਬਣਾ ਬੈਠਾ, ਉਸੇ ਵਿੱਚ ਹੀ ਰਹਿ ਗਿਆ। ਇਹ ਤਾਂ ਭਵਿੱਖ ਦੀ ਚਿੰਤਾ ਵਿੱਚ ਆਪ ਫੱਸਿਆ ਹੋਇਆ ਹੈ ਤੇ ਬਾਕੀਆਂ ਨੂੰ ਫਸਾ ਕੇ ਰਹਿ ਗਿਆ ਹੈ। ਇਸ ਤੋਂ ਅੱਗੇ ਨਹੀਂ ਜਾ ਸਕਿਆ।

*ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ॥*

ਜੋ ਸੰਸਕਾਰਾਂ ਦਾ ਲਿਖਿਆ ਹੋਇਆ ਸੀ ਉਸ ਤੋਂ ਉਲਟ ਕੋਈ ਕਰਮ ਕੀਤੇ ਨਾ। ਕਰਮ ਮਿਟਾਏ ਜਾ ਸਕਦੇ ਹਨ, ਸੰਸਕਾਰ ਮਿਟਾਏ ਜਾ ਸਕਦੇ ਹਨ। ਕਰਮ ਤੇ ਸੰਸਕਾਰ ਸੰਗ੍ਰਹਿ ਹੋ ਕੇ ਜਦੋਂ ਸੁਭਾਅ ਬਣ ਜਾਂਦਾ ਹੈ ਫਿਰ ਆਦਤ ਬਣ ਜਾਂਦੀ ਹੈ, ਨਹੀਂ ਮਿਟਾਏ ਜਾ ਸਕਦੇ। ਮਹਾਰਾਜ ਕਹਿੰਦੇ ਹਨ, ਜੋ ਧੁਰ ਦਰਗਾਹੋਂ ਸੰਸਕਾਰਾਂ ਵਿੱਚ ਲਿਖਿਆ ਹੈ ਉਹੀ ਅਕਸਰ ਮਨੁੱਖ ਕਰਦੇ ਹਨ। ਨਵੀਂ ਖੋਜ ਨਹੀਂ ਕਰਦੇ, ਚੰਗੀ ਸੰਗਤ ਨਹੀਂ ਕਰਦੇ।

*ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ*
*ਹੋਰਿ ਮੂਰਖ ਕੂਕਿ ਮੁਏ ਗਾਵਾਰਾ॥ ੩॥*

ਹੋਰ ਤਾਂ ਕੂਕ ਕੂਕ ਕੇ ਗਵਾਰ ਲੋਕ ਮਰ ਰਹੇ ਹਨ, ਜੰਮ ਰਹੇ ਹਨ, ਪਰ ਜੋ ਨਾਮ ਦੇ ਰੰਗ ਵਿੱਚ ਰੱਤੇ ਹੋਏ ਹਨ, ਉਹਨਾਂ ਨੇ ਰਸ ਮਾਣਿਆ ਹੈ ਤੇ ਜਨਮ ਮਰਨ ਦੀ ਖ਼ੁਆਰੀ ਤੋਂ ਬੱਚ ਗਏ ਹਨ।



*ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ॥*

ਮਾਇਆ ਦਾ ਅਜਿਹਾ ਰੰਗ ਚੜ੍ਹਿਆ ਹੈ ਕਿ ਹੁਣ ਅਕਲ ਵੀ ਕੰਮ ਨਹੀਂ ਕਰਦੀ। ਭਾਵ ਬੁੱਧ ਉੱਤੇ ਵੀ ਮਾਇਆ ਦਾ ਪ੍ਰਭਾਵ ਹੈ, ਪ੍ਰਭੂ ਦਾ ਪ੍ਰਭਾਵ ਨਹੀਂ। ਹੁਣ ਪਦਾਰਥਾਂ ਤੇ ਧਨ ਦੀ ਖ਼ਾਤਰ ਪ੍ਰਮਾਤਮਾ ਛੱਡਿਆ ਜਾ ਰਿਹਾ ਹੈ।

*ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ॥*

ਪਰ ਜੋ ਗੁਰੂ ਦੀ ਮੱਤ ਧਾਰਨ ਕਰ ਲੈਂਦਾ ਹੈ, ਉਸਦੇ ਉੱਤੇ ਫਿਰ ਨਾਮ ਦਾ ਰੰਗ ਚੜ੍ਹ ਜਾਂਦਾ ਹੈ, ਮਾਇਆ ਦਾ ਰੰਗ ਚਲਾ ਜਾਂਦਾ ਹੈ।

*ਦੂਜਾ ਰੰਗੁ ਜਾਈ ਸਾਚਿ ਸਮਾਈ ਸਚਿ ਭਰੇ ਭੰਡਾਰਾ॥*

ਉਹਨਾਂ ਦਾ ਹਿਰਦਾ ਸੱਚ ਨਾਲ ਭਰ ਜਾਂਦਾ ਹੈ, ਗੁਰੂ ਦੀ ਮੱਤ ਨੂੰ ਧਾਰਨ ਕਰਕੇ ਅਤੇ ਮਾਇਆ ਦਾ ਰੰਗ ਚਲਾ ਜਾਂਦਾ ਹੈ।

*ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣਹਾਰਾ॥*

ਪਰ ਜੋ ਗੁਰੂ ਦੀ ਮੱਤ ਧਾਰਨ ਕਰਦਾ ਹੈ, ਗੁਰਮੁਖ ਹੁੰਦਾ ਹੈ, ਉਸੇ ਨੂੰ ਇਹ ਸਮਝ ਪੈਂਦੀ ਹੈ।

*ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨਾ ਜਾਏ॥*

ਅਜਿਹੇ ਪੁਰਸ਼ਾਂ ਨੂੰ ਪਰੀਪੂਰਨ ਪ੍ਰਮਾਤਮਾ ਆਪ ਹੀ ਮਿਲਾ ਦਿੰਦਾ ਹੈ। ਹੋਰ ਇਸ ਤੋਂ ਇਲਾਵਾ ਮਿਲਾਉਣ ਵਾਲਾ ਕੋਈ ਨਹੀਂ ਹੈ, ਇਹ ਕੁਝ ਆਖਣਾ ਬਣਦਾ ਹੀ ਨਹੀਂ ਹੈ।

*ਨਾਨਕ ਵਿਣੁ ਨਾਵੈ ਭਰਮਿ ਭੁਲਾਇਆ*
*ਇਕਿ ਨਾਮਿ ਰਤੇ ਰੰਗੁ ਲਾਏ॥ ੪॥ ੫॥*

ਇੱਕ ਉਹ ਹਨ ਜੋ ਨਾਮ ਦੇ ਰੰਗ ਵਿੱਚ ਰੰਗੇ ਹੋਏ ਹਨ ਤੇ ਇੱਕ ਉਹ ਹਨ ਜੋ ਭਰਮ ਵਿੱਚ ਭੁੱਲੇ ਹੋਏ ਹਨ। ਭਟਕ ਰਹੇ ਹਨ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਉਤਮ ਸੰਤ ਭਲੇ ਸੰਜੋਗੀ

ਧਨਾਸਰੀ ਮਹਲਾ ੫

*ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥*
*ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥*
*ਮਾਇਆ ਮੋਹ ਭੂਲੋ ਅਵਰੈ ਹੀਤ॥*
*ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ॥੧॥ ਰਹਾਉ॥*
*ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ॥*
*ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ॥੨॥*
*ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ॥*
*ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ॥੩॥*
*ਜਨਮ ਜਨਮ ਕੇ ਕਿਲਵਿਖ ਦੁਖ ਭਾਗੇ*
*ਗੁਰਿ ਗਿਆਨ ਅੰਜਨੁ ਨੇਤ੍ਰ ਦੀਤ॥*
*ਸਾਧਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ॥੪॥੯॥*

(ਅੰਗ ੬੭੩)

ਵਾਹਿਗੁਰੂ ਜੀ ਕਾ ਖਾਲਸਾ॥ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਉ! ਇਸ ਵਾਕ ਵਿੱਚ ਮੇਰੇ ਪਾਤਿਸ਼ਾਹ ਨੇ ਕਰਮ ਪ੍ਰਧਾਨਤਾ ਦਾ ਜ਼ਿਕਰ ਕੀਤਾ ਹੈ। ਕਰਮ ਦੀ ਜ਼ਿੰਮੇਵਾਰੀ ਸਿਰਫ ਮਨੁੱਖ ਉਪਰ ਲਾਗੂ ਹੁੰਦੀ ਹੈ, ਪਸ਼ੂਆ ਉਪਰ ਨਹੀਂ। ਕਰਮ ਦੀ ਜ਼ਿੰਮੇਵਾਰੀ ਸਿਰਫ ਮਨੁੱਖ ਉਪਰ ਲਾਗੂ ਹੁੰਦੀ ਹੈ, ਪੰਛੀਆਂ ਉਪਰ ਨਹੀਂ, ਬਨਸਪਤੀ ਉਪਰ ਨਹੀਂ, ਪੱਥਰਾਂ ਦੇ ਉਪਰ ਨਹੀਂ। ਮਨੁੱਖਾਂ ਦੇ ਵਿੱਚੋਂ ਵੀ ਜੋ ਬਾਲਕ ਹੈ, ਇੱਕ ਸਾਲ ਦਾ ਹੈ, ਦੋ ਸਾਲ ਦਾ ਹੈ, ਤਿੰਨ ਸਾਲ ਦਾ ਹੈ, ਉਨ੍ਹਾਂ ਉਪਰ ਕਰਮ ਦੀ ਜ਼ਿੰਮੇਵਾਰੀ ਲਾਗੂ ਨਹੀਂ ਹੁੰਦੀ।

ਕੁਝ ਸਾਲ ਹੋਏ ਇਕ ਚਾਰ ਸਾਲ ਦੇ ਬੱਚੇ ਨੇ ਆਪਣੀ ਸੁੱਤੀ ਹੋਈ ਮਾਂ ਦੇ ਮੂੰਹ ਵਿਚ

ਜ਼ਹਿਰ ਪਾ ਦਿੱਤੀ ਸੀ। ਸ਼ੀਸ਼ੀ ਵਿੱਚ ਪਈ ਸੀ ਦਵਾਈ ਜ਼ਹਿਰੀਲੀ। ਮਾਂ ਮਰ ਗਈ। ਉਹ ਭੋਲਾ ਬੱਚਾ ਕਹਿੰਦਾ ਰਿਹਾ ਕਿ ਪਤਾ ਨਹੀਂ ਮਾਂ ਨੂੰ ਮੈਂ ਇਹ ਪਿਆਇਆ ਹੈ, ਮਾਂ ਸੌਂ ਗਈ। ਬਾਅਦ ਵਿੱਚ ਖੋਜਣ 'ਤੇ ਪਤਾ ਲੱਗਾ ਕਿ ਇਸ ਨੇ ਮਾਂ ਨੂੰ ਜ਼ਹਿਰ ਪਿਲਾ ਦਿੱਤੀ ਹੈ। ਮਾਸੂਮ, ਨਾਸਮਝ ਉਸ ਨੂੰ ਨਾ ਅਦਾਲਤ ਸਜ਼ਾ ਦੇ ਸਕਦੀ ਹੈ, ਨਾ ਸਮਾਜ। ਉਸਨੂੰ ਕਾਤਿਲ ਕਰਾਰ ਨਹੀਂ ਕੀਤਾ ਜਾ ਸਕਦਾ। ਕੋਈ ਵੀ ਅਦਾਲਤ ਤਿੰਨ-ਚਾਰ ਸਾਲ ਦੇ ਬੱਚੇ ਨੂੰ ਸਜ਼ਾ ਨਹੀਂ ਦੇ ਸਕਦੀ, ਕਿਉਂਕਿ ਜਿੱਥੇ ਪਸ਼ੂ ਅਚੇਤ ਹਨ, ਮਾਸੂਮ ਬੱਚਾ ਵੀ ਅਚੇਤ ਹੈ।

ਮਹਾਰਾਜ ਕਹਿੰਦੇ ਹਨ-*ਬਾਲਗ ਬੁੱਧ ਅਚੇਤ।* ਕਰਮ ਦੀ ਜ਼ਿੰਮੇਵਾਰੀ ਅਚੇਤ 'ਤੇ ਲਾਗੂ ਨਹੀਂ ਹੁੰਦੀ। ਕਿੰਨਾ ਅਨਰਥ ਪਸ਼ੂ ਕਰਦੇ ਹਨ, ਪਰ ਨਾ ਅਸੀਂ ਉਹਨਾਂ ਨੂੰ ਬੇਈਮਾਨ ਆਖਦੇ ਹਾਂ, ਨਾ ਉਹਨਾਂ ਨੂੰ ਦੁਰਾਚਾਰੀ ਕਹਿੰਦੇ ਹਾਂ, ਨਾ ਉਹਨਾਂ ਨੂੰ ਚੋਰ ਕਹਿੰਦੇ ਹਾਂ। ਜੰਗਲਾਂ ਦੇ ਹਿਰਨ ਖੇਤੀ ਖਾ ਲੈਂਦੇ ਹਨ, ਸ਼ੇਰ ਮਨੁੱਖਾਂ 'ਤੇ ਹਮਲੇ ਕਰ ਦਿੰਦੇ ਹਨ, ਸੱਪ ਬੰਦਿਆਂ ਨੂੰ ਡੰਗ ਮਾਰ ਦਿੰਦੇ ਹਨ। ਮਾਂ ਚੱਲ ਰਹੀ ਹੈ ਤੇ ਬੱਚਾ ਵੀ ਚੱਲ ਰਿਹਾ ਹੈ। ਬੱਚਾ ਆਪਣੇ ਆਪ ਨਹੀਂ ਚੱਲ ਰਿਹਾ, ਮਾਂ ਦਾ ਚਲਾਇਆ ਚਲ ਰਿਹਾ ਹੈ। ਅਚੇਤ ਹੈ, ਅਚੇਤ ਨੂੰ ਪ੍ਰਕਿਰਤੀ ਚਲਾ ਰਹੀ ਹੈ। ਚੱਲਦੀ ਚੱਲਦੀ ਮਾਂ ਕਿਤੇ ਡਿੱਗ ਗਈ ਹੈ, ਇਸਨੂੰ ਸੱਟ ਲੱਗ ਗਈ ਹੈ, ਬੱਚੇ ਨੂੰ ਵੀ ਸੱਟ ਲੱਗ ਗਈ ਹੈ, ਇਹ ਜ਼ਿੰਮੇਵਾਰੀ ਵੀ ਪ੍ਰਕਿਰਤੀ ਦੀ ਹੈ, ਉਸ ਬੱਚੇ ਦੀ ਨਹੀਂ। ਉਹ ਮਾਂ ਦੀ ਗੋਦ ਵਿੱਚ ਸੀ, ਅਚੇਤ। ਪਸ਼ੂ ਜੋ ਕੁਝ ਵੀ ਕਰਦੇ ਹਨ, ਕੋਈ ਪਸ਼ੂ ਜ਼ਿੰਮੇਵਾਰ ਨਹੀਂ ਹੈ।



ਰੂਹੇ ਜ਼ਮੀਨ ਵਿੱਚ ਕੇਵਲ ਇੱਕ ਮਨੁੱਖ ਹੀ ਹੈ ਜੋ ਇੰਨਾ ਸੁਚੇਤ ਹੋ ਗਿਆ ਹੈ ਕਿ ਕਰਮ ਨੂੰ ਸਮਝ ਜਾਂਦਾ ਹੈ। ਪਤਾ ਹੈ ਇਸਨੂੰ ਕਿ ਮੈਂ ਅੱਗ ਵਿੱਚ ਹੱਥ ਪਾਵਾਂਗਾ ਤਾਂ ਹੱਥ ਸੜ ਜਾਵੇਗਾ। ਪਤਾ ਹੈ ਇਸਨੂੰ ਕਿ ਮੈਂ ਜ਼ਹਿਰ ਪੀਵਾਂਗਾ ਤਾਂ ਮਰ ਜਾਵਾਂਗਾ। ਇਸ ਲਈ ਜੇਕਰ ਕੋਈ ਮਨੁੱਖ ਅਨਰਥ ਕਰਦਾ ਹੈ ਤੇ ਇਹ ਆਖੇ ਮੈਨੂੰ ਪਤਾ ਨਹੀਂ ਸੀ ਪਰ ਗੁਰਬਾਣੀ ਤਾਂ ਅਜਿਹਾ ਨਹੀਂ ਮੰਨਦੀ।

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥*

(ਅੰਗ ੧੩੭੬)

ਜਿਵੇਂ ਪਸ਼ੂਆਂ ਨੂੰ ਉਪਦੇਸ਼ ਦੇਣ ਦੀ ਲੋੜ ਨਹੀਂ ਹੈ, ਅਚੇਤ ਹਨ। ਪੰਛੀਆਂ ਨੂੰ ਕਥਾ ਸੁਣਾਉਣ ਦੀ ਲੋੜ ਨਹੀਂ, ਅਚੇਤ ਹਨ, ਬਨਸਪਤੀ ਨੂੰ ਸੰਦੇਸ਼ ਉਪਦੇਸ਼ ਸੁਣਾਉਣ ਦੀ ਲੋੜ ਨਹੀਂ, ਅਚੇਤ ਹਨ, ਜੇਕਰ ਮਨੁੱਖ ਵੀ ਪੂਰਨ ਅਚੇਤ ਹੈ ਤਾਂ ਫਿਰ ਕਥਾ ਕੀਰਤਨ ਕਿਉਂ ਸੁਣਾਈਏ? ਇੰਨੇ ਅਵਤਾਰੀ ਪੁਰਸ਼ਾਂ ਨੇ ਕਿਉਂ ਮਿਹਨਤ ਕੀਤੀ?

ਮਨੁੱਖ ਇੰਨਾ ਸੁਚੇਤ ਜ਼ਰੂਰ ਹੋ ਗਿਆ ਹੈ ਕਿ ਕਰਮ ਨੂੰ ਸਮਝਦਾ ਹੈ। ਪਰ ਮਨੁੱਖ ਥੋੜਾ

ਬਹੁਤ ਤਨ ਦੇ ਪ੍ਰਤੀ ਸੁਚੇਤ ਹੈ, ਮਨ ਦੇ ਪ੍ਰਤੀ ਨਹੀਂ। ਮਨ ਸਾਡਾ ਸੂਖਸ਼ਮ ਸਰੀਰ ਹੈ ਅਤੇ ਇਹ ਪ੍ਰਾਣਾਂ ਦੇ ਆਸਰੇ 'ਤੇ ਖੜਾ ਹੈ। ਇਸ ਵਾਸਤੇ ਸੂਖਸ਼ਮ ਸਰੀਰ ਨੂੰ ਕਈ ਹਵਾ ਵੀ ਕਹਿ ਦਿੰਦੇ ਹਨ। ਜਿੰਨਾ ਅਸੀਂ ਖਾਂਦੇ ਪੀਂਦੇ ਹਾਂ, ਇਸ ਅਸਥੂਲ ਸਰੀਰ ਦੇ ਵਿੱਚ ਜਾਂਦਾ ਹੈ। ਜਿੰਨਾ ਸੋਚਦੇ ਵਿਚਾਰਦੇ ਦੇਖਦੇ ਹਾਂ, ਉਹ ਸੂਖਸ਼ਮ ਸਰੀਰ ਦੇ ਵਿਚ ਜਾਂਦਾ ਹੈ।

ਸਾਡੇ ਦੋ ਸਰੀਰ ਹਨ-ਸੂਖਸ਼ਮ ਤੇ ਅਸਥੂਲ। ਬਾਬਾ ਰਾਮ ਰਾਏ ਸਾਹਿਬ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਨੇ ਆਪਣੀ ਪਤਨੀ ਨੂੰ ਆਖਿਆ ਕਿ ਮੈਂ ਇਸ ਸਰੀਰ ਵਿਚੋਂ ਜਾ ਰਿਹਾ ਹਾਂ ਕੁਝ ਦਿਨਾਂ ਲਈ, ਸ਼ਾਇਦ ਪੰਜ ਦਿਨਾਂ ਲਈ। ਪੰਜ ਦਿਨਾਂ ਲਈ ਤੂੰ ਮੇਰੇ ਇਸ ਸਰੀਰ ਦੀ ਦੇਖ ਰੇਖ ਕਰੀਂ। ਇਹ ਕਥਾ ਹੈ ਗੁਰਮਤਿ ਦੇ ਇਤਿਹਾਸ ਵਿੱਚ। ਦੋ ਦਿਨ ਤੱਕ ਪੂਰੀ ਹਿਫ਼ਾਜ਼ਤ ਕਰਦੀ ਰਹੀ ਤੇ ਮਸੰਦਾਂ ਨੂੰ ਇਸ ਘਟਨਾ ਦਾ ਪਤਾ ਲੱਗ ਗਿਆ ਤੇ ਮਸੰਦ ਉਂਝ ਹੀ ਗੁਰੂ ਘਰ ਤੋਂ ਪਹਿਲੇ ਹੀ ਟੁੱਟ ਕੇ ਬਾਬਾ ਪ੍ਰਿਥਵੀ ਚੰਦ ਨਾਲ ਜੁੜੇ ਹੋਏ ਸਨ, ਬਾਅਦ ਵਿੱਚ ਰਾਮ ਰਾਏ ਨਾਲ। ਜਿਨ੍ਹਾਂ ਮਸੰਦਾਂ ਦੀ ਅਸਥਾਪਨਾ ਗੁਰੂ ਅਮਰਦਾਸ ਮਹਾਰਾਜ ਜੀ ਨੇ ਕੀਤੀ ਸੀ। ਮਸੰਦ 22 ਸਨ। ਇਹਨਾਂ ਵਿੱਚ 3 ਬੀਬੀਆਂ ਸਨ ਤੇ 19 ਪੁਰਸ਼ ਸਨ। ਮਹਾਰਾਜ ਨੇ ਪ੍ਰਚਾਰ ਦੀ ਜ਼ਿੰਮੇਵਾਰੀ ਇਹਨਾਂ ਨੂੰ ਸੌਂਪੀ। ਪਰ ਜਿਹੜਾ ਗੁਰਮਤਿ ਦਾ ਪ੍ਰਚਾਰ ਕਰੇ, ਪ੍ਰਬੰਧ ਕਰੇ, ਥਾਂ-ਥਾਂ 'ਤੇ ਦੂਰ ਦੂਰ ਜਾਏ ਤਾਂ ਸੰਗਤਾਂ ਨੇ ਬਹੁਤ ਜ਼ਿਆਦਾ ਸਨਮਾਨ ਕੀਤਾ। ਕਈਆਂ ਨੂੰ ਧਨ ਨਹੀਂ ਪੱਚਦਾ, ਕਈਆਂ ਨੂੰ ਪ੍ਰਭੁੱਤਾ ਵੀ ਨਹੀਂ ਪੱਚਦੀ। ਅਜਿਹਾ ਕਿਹੜਾ ਮਨੁੱਖ ਹੈ ਜਿਸ ਨੂੰ ਪ੍ਰਭੁੱਤਾ ਮਿਲੇ ਤੇ ਹੰਕਾਰੀ ਨਾ ਹੋਵੇ। ਅਜਿਹਾ ਕਿਹੜਾ ਮਨੁੱਖ ਹੈ ਜਿਸ ਨੂੰ ਚੰਗਾ ਧਨ ਮਿਲ ਗਿਆ ਹੈ ਤੇ ਹੰਕਾਰੀ ਨਾ ਹੋਵੇ? ਅਜਿਹਾ ਕਿਹੜਾ ਮਨੁੱਖ ਹੈ ਜੋ ਚੰਗੀ ਤਕੜੀ ਕੁਰਸੀ ਮਿਲ ਗਈ ਹੈ ਤੇ ਹੰਕਾਰੀ ਨਾ ਹੋਵੇ। ਪ੍ਰਭੁੱਤਾ ਇਹਨਾਂ ਨੂੰ ਹਜ਼ਮ ਨਾ ਹੋਈ ਤੇ ਹੰਕਾਰੀ ਹੋ ਗਏ। ਗੁਰੂ ਘਰ ਤੋਂ ਟੁੱਟ ਗਏ। ਇਹਨਾਂ 'ਚੋਂ ਕਈ ਆਪ ਹੀ ਗੁਰੂ ਬਣ ਗਏ। ਇਸ ਪ੍ਰਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਤਮ ਕਰ ਦਿੱਤਾ ਸੀ। ਮਸੰਦਾਂ ਨੇ ਬਾਬਾ ਰਾਮ ਰਾਏ ਦੀ ਅਰਥੀ ਬਣਾ ਲਈ। ਪਤਨੀ ਰੋਂਦੀ ਰਹੀ ਕਿ ਮੈਨੂੰ ਕਹਿ ਗਏ ਹਨ ਕਿ ਪੰਜਵੇਂ ਦਿਨ ਮੈਂ ਵਾਪਿਸ ਆਵਾਂਗਾ, ਮੇਰੇ ਅਸਥੂਲ ਸਰੀਰ ਦੀ ਦੇਖ ਭਾਲ ਕਰਨਾ, ਮੈਂ ਬਾਹਰ ਜਾ ਰਿਹਾ ਹਾਂ। ਇਸ ਤੋਂ ਸਪਸ਼ਟ ਹੈ ਕਿ ਸੂਖਸ਼ਮ ਸਰੀਰ ਅਲੱਗ ਹੈ। ਉਹ ਇੱਕ ਹਵਾ ਹੈ।

ਕਹਿੰਦੇ ਹਨ 100 ਸਾਲ ਪਹਿਲੇ ਬਨਾਰਸ ਦਾ ਰਾਜਾ ਵੀ ਇਸ ਤਰ੍ਹਾਂ ਕਰ ਲੈਂਦਾ ਸੀ, ਬੜਾ ਧਾਰਮਿਕ ਸੀ। ਆਦੀ ਸ਼ੰਕਰਾਚਾਰੀਆ ਜਿਹੜਾ ਹੋਇਆ ਹੈ ਉਹ ਵੀ ਇਸ ਤਰ੍ਹਾਂ ਕਰ ਲੈਂਦਾ ਸੀ। ਬੜੇ-ਬੜੇ ਜੋਗੀ ਵੀ ਕਰ ਲੈਂਦੇ ਸਨ। ਸੂਖਸ਼ਮ ਸਰੀਰ, ਮਨ ਕਰਕੇ ਜੋ ਸੁਣਿਆ ਗਿਆ ਹੈ, ਸੁਣਿਆ ਹੋਇਆ ਸੂਖਸ਼ਮ ਸਰੀਰ ਦੇ ਵਿੱਚ ਚਲਾ ਜਾਏਗਾ ਸੰਸਕਾਰਾਂ ਦੇ ਰੂਪ ਵਿੱਚ। ਜਿਵੇਂ ਸਾਡੇ ਕੰਠ ਤੋਂ ਜਿਹੜੀ ਬੁਰਕੀ ਜਾਂਦੀ ਹੈ, ਚਬਾਈ ਹੋਈ ਜਾਂਦੀ ਹੈ। ਉਹੀ ਖ਼ੂਨ ਬਣਦੀ ਹੈ, ਉਹੀ ਮਾਸ ਬਣਦੀ ਹੈ। ਮਨ ਕਰਕੇ ਅਸੀਂ ਜੋ ਪੜ੍ਹਦੇ ਵੇਖਦੇ, ਸੁਣਦੇ ਹਾਂ, ਉਸਨੂੰ ਮਨ ਨੇ ਮੰਨ ਲਿਆ, ਉਹ ਫਿਰ ਸੂਖਸ਼ਮ ਸਰੀਰ ਵਿੱਚ ਸੰਸਕਾਰਾਂ ਦੇ ਰੂਪ ਵਿੱਚ ਸਮਾ ਜਾਂਦਾ ਹੈ।

ਜਿੱਥੇ ਸਾਰਿਆਂ ਦਾ ਅਸਥੂਲ ਸਰੀਰ ਅਲੱਗ-ਅਲੱਗ ਹੈ, ਸੂਖਸ਼ਮ ਸਰੀਰ ਵੀ ਅਲੱਗ-ਅਲੱਗ ਹੈ। ਜਿੱਥੇ ਇਹ ਆਕਾਰਕ ਸਰੀਰ ਅਲੱਗ-ਅਲੱਗ ਹੈ, ਸੰਸਕਾਰਕ ਸਰੀਰ ਵੀ ਅਲੱਗ-ਅਲੱਗ ਹੈ। ਕਹਿੰਦੇ ਹਨ ਮਸੰਦਾਂ ਨੇ ਅਰਥੀ ਬਣਾ ਲਈ, ਚਿੱਤਾ 'ਤੇ ਰੱਖ ਦਿੱਤਾ। ਅੱਗ ਲਾ ਦਿੱਤੀ। ਬਾਬਾ ਰਾਮ ਰਾਏ ਦਾ ਅੱਧੇ ਤੋਂ ਵੀ ਜ਼ਿਆਦਾ ਸਰੀਰ ਸੜ ਗਿਆ। ਬਾਅਦ ਵਿੱਚ ਉਹਨਾਂ ਦਾ ਸੂਖਸ਼ਮ ਸਰੀਰ ਆਇਆ ਵਾਪਿਸ। ਕਹਿੰਦੇ ਹਨ ਅਵਾਜ਼ ਹੋਈ। ਹੇ ਮਸੰਦੋ! ਤੁਸੀਂ ਮੈਨੂੰ ਜ਼ਿੰਦਾ ਸਾੜਿਆ ਹੈ, ਗੁਰੂ ਤੁਹਾਨੂੰ ਜ਼ਿੰਦਾ ਸਾੜੇਗਾ। ਸਰਾਪ ਦਿੱਤਾ। ਇਹਨਾਂ ਮਸੰਦਾਂ ਨੂੰ ਫਿਰ ਜ਼ਿੰਦਾ ਜਲਾ ਕੇ ਮਾਰਿਆ ਗਿਆ ਸੀ। ਇਸਦਾ ਮਤਲਬ ਹੈ ਸੂਖਸ਼ਮ ਸਰੀਰ ਅਲੱਗ ਹੈ, ਅਸਥੂਲ ਸਰੀਰ ਅਲੱਗ ਹੈ। ਦੋ ਸਰੀਰ ਹਨ-ਤਨ ਤੇ ਮਨ। ਸੂਖਸ਼ਮ ਸਰੀਰ ਦੇ ਵਿੱਚ ਪ੍ਰਭੂ ਦਾ ਨਾਮ, ਗਿਆਨ, ਆਤਮ ਤੱਤ ਜ਼ਿਆਦਾ ਸਮਾ ਜਾਣ ਤੋਂ ਇਹ ਫਿਰ ਸਹਿਜੇ ਸਹਿਜੇ ਇਸ ਅਸਥੂਲ ਸਰੀਰ ਨਾਲ ਆਪਣਾ ਸੰਬੰਧ ਤੋੜਨ ਲੱਗ ਪੈਂਦਾ ਹੈ। ਇਸ ਅਸਥੂਲ ਸਰੀਰ ਨੂੰ ਬੋਝ ਸਮਝਣ ਲੱਗ ਪੈਂਦਾ ਹੈ ਕਿ ਇਹ ਤਾਂ ਮੈਂ ਜੇਲ੍ਹ ਵਿੱਚ ਹਾਂ, ਇਹ ਤਾਂ ਮੈਨੂੰ ਹੱਥਕੜੀਆਂ ਲੱਗੀਆਂ ਹੋਈਆਂ ਹਨ। ਇਸ ਤਰ੍ਹਾਂ ਦੇ ਪੁਰਸ਼ ਇਸ ਉਡੀਕ ਵਿੱਚ ਰਹਿਣ ਲੱਗ ਪੈਂਦੇ ਹਨ ਕਈ ਵਾਰੀ। ਦੋ ਤਰ੍ਹਾਂ ਦੇ ਇਸ ਤਰ੍ਹਾਂ ਦੇ ਮਨੁੱਖ ਹੁੰਦੇ ਹਨ। ਇੱਕ ਤਾਂ ਪਰਉਪਕਾਰ ਦੀ ਖ਼ਾਤਰ ਸੋਚਦੇ ਹਨ ਚਲੋ ਇਹ ਅਸਥੂਲ ਸਰੀਰ ਰਹੇ ਜਿੰਨਾ ਵੱਧ ਤੋਂ ਵੱਧ ਪਰਉਪਕਾਰ ਕਰ ਸਕੇ। ਕੁਝ ਅਜਿਹੇ ਜੋ ਇਸ ਵਿੱਚ ਰੁਚੀ ਨਹੀਂ ਰੱਖਦੇ ਤੇ ਕਹਿੰਦੇ ਹਨ ਕਿ ਛੇਤੀ ਇਹ ਖ਼ਤਮ ਹੋਵੇ। ਉਹ ਫਿਰ ਮਰਨ ਨੂੰ ਪੂਰਨ ਅਨੰਦ ਸਮਝਣ ਲੱਗ ਪੈਂਦੇ ਹਨ, ਇਹ ਮਾੜਾ ਮੋਟਾ ਬੰਧਨ ਵੀ ਗਿਆ।



*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*

(ਅੰਗ ੧੩੬੫)

ਇਹ ਉਹੀ ਕਹਿ ਸਕਦਾ ਹੈ ਜਿਸਦਾ ਸੂਖਸ਼ਮ ਸਰੀਰ ਦਾ ਸੰਬੰਧ ਅਸਥੂਲ ਨਾਲੋਂ ਟੁੱਟ ਚੁੱਕਿਆ ਹੈ। ਜਿਥੇ ਸਤਿਸੰਗ ਹੋਵੇ, ਪ੍ਰਭੂ ਨਾਮ ਦਾ ਸਿਮਰਨ, ਜੱਪ, ਤੱਪ, ਕਥਾ, ਕੀਰਤਨ, ਉਥੇ ਹਮੇਸ਼ਾ ਇਸ ਤਰ੍ਹਾਂ ਦੇ ਸੂਖਸ਼ਮ ਸਰੀਰ ਮੌਜੂਦ ਹੁੰਦੇ ਹਨ। ਜਿਨ੍ਹਾਂ ਦੇ ਅਸਥੂਲ ਸਰੀਰ ਤਾਂ ਸਾੜ ਦਿੱਤੇ ਗਏ ਪਰ ਪ੍ਰਭੂ ਦੇ ਵਿੱਚ ਲੀਨ ਨਹੀਂ ਹੋ ਸਕੇ। ਇਹ ਫਿਰ ਦੂਜੇ ਅਸਥੂਲ ਸਰੀਰ ਦੇ ਵਿੱਚ ਪੈਣਗੇ। ਜਿਵੇਂ ਅਸਥੂਲ ਸਰੀਰ ਜਿੰਨ੍ਹਾਂ ਦੇ ਕੋਲ ਹਨ ਇਹਨਾਂ ਵਿਚੋਂ ਕਈ ਨੇਕ ਹਨ ਤੇ ਕਈ ਬਦ ਹਨ। ਕਈ ਬਹੁਤ ਭਿਆਨਕ ਹਨ ਤੇ ਇਹਨਾਂ ਨੂੰ ਬੰਦਾ ਕਹਿੰਦਾ ਹੈ ਇਹ ਮੱਥੇ ਨਾ ਹੀ ਲੱਗੇ ਤਾਂ ਚੰਗਾ ਹੈ।

*ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥*
*ਜੋ ਪ੍ਰਭੁ ਕੀਏ ਐਥੇ ਦੁਖ ਘਣੇਰਿਆ ਅਗੈ ਠਉਰ ਨ ਠਾਉ॥*

(ਅੰਗ ੧੩੮੩)

ਕਬੀਰ ਕਹਿੰਦੇ ਹਨ ਕਿ ਡਰਦੇ ਹੀ ਰਹਿਣਾ ਚਾਹੀਦਾ ਹੈ। ਪਤਾ ਨਹੀਂ ਕੀ ਕਰਦੇ ਹਨ?

ਹੇ ਖ਼ੁਦਾ! ਡਰਦਾ ਹਾਂ ਮੈਂ ਤੇਰੇ ਕੋਲੋਂ। ਫਿਰ ਮੈਂ ਡਰਦਾ ਹਾਂ ਉਹਨਾਂ ਕੋਲੋਂ ਜੋ ਤੇਰੇ ਕੋਲੋਂ ਨਹੀਂ ਡਰਦੇ। ਕਬੀਰ ਵੀ ਕਹਿੰਦੇ ਹਨ-

*ਥਰਹਰ ਕੰਪੈ ਬਾਲਾ ਜੀਉ॥ ਨਾ ਜਾਨਉ ਕਿਆ ਕਰਸੀ ਪੀਉ॥*

(ਅੰਗ ੭੯੨)

ਪਤਾ ਨਹੀਂ ਪ੍ਰਭੂ ਨੇ ਕੀ ਕਰਨਾ ਹੈ? ਸ਼ਰੀਫ਼ ਮਨੁੱਖ ਆਪਣੇ ਘਰ ਦੇ ਦਰਵਾਜ਼ੇ ਬਦਮਾਸ਼ਾਂ ਲਈ ਬੰਦ ਰੱਖਦੇ ਹਨ, ਇਹ ਸਾਡੇ ਘਰ ਨਹੀਂ ਆਉਣੇ ਚਾਹੀਦੇ। ਜਿਵੇਂ ਬੁਰੇ ਅਸਥੂਲ ਸਰੀਰ ਹੁੰਦੇ ਹਨ, ਉਸ ਤੋਂ ਇੱਕ ਗੱਲ ਸਪੱਸ਼ਟ ਹੋ ਗਈ ਕਿ ਉਹਨਾਂ ਦੇ ਸੂਖਸ਼ਮ ਸਰੀਰ ਵੀ ਬਹੁਤ ਭੈੜੇ ਹਨ। ਜੋ ਬੁਰਾ ਕਰਦੇ ਰਹੇ ਉਸਦੇ ਸੰਸਕਾਰ ਸੂਖਸ਼ਮ ਸਰੀਰ ਵਿੱਚ ਜਮ੍ਹਾ ਹੁੰਦੇ ਗਏ। ਜੋ ਖਾਂਦੇ ਰਹੇ ਉਹ ਅਸਥੂਲ ਸਰੂਪ ਦੇ ਵਿੱਚ ਖ਼ੂਨ ਬਣਦਾ ਗਿਆ ਅਤੇ ਬੁਰਾ ਹੀ ਦੇਖਦੇ ਰਹੇ।

ਦ੍ਰਿਸ਼ਟੀ ਦੋ ਤਰ੍ਹਾਂ ਹੁੰਦੀ ਹੈ— ਦੋਖ ਦ੍ਰਿਸ਼ਟ ਅਤੇ ਨਿਰਮਲ ਦ੍ਰਿਸ਼ਟ। ਜਿਸ ਮਨੁੱਖ ਦੀ ਦ੍ਰਿਸ਼ਟੀ ਦੋਖ ਹੈ, ਉਸਨੂੰ ਕਿਤੇ ਵੀ ਕੁਝ ਚੰਗਾ ਦਿਖਾਈ ਨਹੀਂ ਦੇਵੇਗਾ। ਇਹ ਵੀ ਮਾੜਾ ਹੈ, ਉਹ ਵੀ ਮਾੜਾ ਹੈ। ਕਿਉਂਕਿ ਹਰ ਇੱਕ ਵਿੱਚ ਮਾੜਾ ਹੀ ਦਿਖਾਈ ਦਿੰਦਾ ਹੈ ਤਾਂ ਫਿਰ ਮਾੜੇ ਦਿਖਾਈ ਦੇਣ ਕਰਕੇ ਸਾਰੇ ਵੈਰੀ ਦਿਖਾਈ ਦਿੰਦੇ ਹਨ। ਸ਼ੁੱਭ ਦ੍ਰਿਸ਼ਟ ਕਿਸਦੀ ਹੁੰਦੀ ਹੈ? ਜਿਸ ਦਾ ਸੂਖਸ਼ਮ ਸਰੀਰ ਸ਼ੁੱਭ ਹੁੰਦਾ ਹੈ। ਜਿਸਦੇ ਸੰਸਕਾਰ ਬੜੇ ਸ਼ੁੱਭ ਹੁੰਦੇ ਹਨ ਤੇ ਸੰਸਕਾਰ ਬਣਦੇ ਹਨ ਕਰਮਾਂ ਕਰਕੇ ਜਿਸਦੇ ਕਰਮ ਬੜੇ ਸ਼ੁਭ ਹੁੰਦੇ ਹਨ। ਪਹਿਚਾਣ ਕੀ ਹੁੰਦੀ ਹੈ ? ਉਸਦੀ ਦ੍ਰਿਸ਼ਟੀ ਬੜੀ ਸ਼ੁੱਭ ਹੁੰਦੀ ਹੈ। ਉਹ ਹਰ ਇੱਕ ਵਿੱਚ ਸ਼ੁੱਭ ਦੇਖੀ ਜਾਂਦਾ ਹੈ। ਸ਼ੁੱਭ ਦੇਖਣਾ ਉਸਦਾ ਸੁਭਾਉ ਹੈ, ਕਿਉਂਕਿ ਸ਼ੁੱਭ ਹੈ। ਦੋਖ ਦੇਖਣਾ ਉਸ ਦਾ ਸੁਭਾਉ ਹੈ, ਕਿਉਂਕਿ ਸੰਸਕਾਰਾਂ ਵਿੱਚ ਦੋਖ ਹੈ, ਦੁਸ਼ਟ ਹੈ।

ਅਜਿਹਾ ਵੀ ਹੁੰਦਾ ਹੈ ਕਿ ਇਹ ਦੋਖ ਦ੍ਰਿਸ਼ਟ ਕਿਸੇ ਕਿਸੇ ਦੇ ਪ੍ਰਤੀ ਸ਼ੁੱਭ ਦ੍ਰਿਸ਼ਟ ਹੋਵੇ। ਦੋਸਤ ਹੈ, ਜਾਨ ਤੋਂ ਵੀ ਪਿਆਰਾ ਹੈ, ਹੁਣ ਉਸਦੇ ਪ੍ਰਤੀ ਦ੍ਰਿਸ਼ਟੀ ਸ਼ੁੱਭ ਹੈ। ਸਭ ਕੁਝ ਉਸਦੇ ਵਿੱਚ ਚੰਗਾ ਦਿਖਾਈ ਦਿੰਦਾ ਹੈ। ਕਿਉਂ? ਮਿੱਤਰ ਹੈ। ਉਹ ਗ਼ਲਤੀਆਂ ਵੀ ਕਰੇ ਤਾਂ ਗ਼ਲਤੀਆਂ ਨਹੀਂ ਦਿਖਾਈ ਦਿੰਦੀਆਂ। ਉਹ ਗ਼ਲਤ ਵੀ ਬੋਲੇ, ਚੰਗਾ ਲੱਗਦਾ ਹੈ। ਮਿੱਤਰ ਦੇ ਵਿੱਚ ਮਨੁੱਖ ਸ਼ੁੱਭ ਹੀ ਸ਼ੁੱਭ ਦੇਖਦਾ ਹੈ। ਸ਼ੁੱਭ ਦੇਖਣ ਕਰਕੇ ਮਿੱਤਰਤਾ ਬਣੀ ਹੋਈ ਹੈ। ਕਿਸੇ ਕਾਰਨ ਝਗੜਾ ਹੋ ਗਿਆ ਤੇ ਹੰਕਾਰ, ਸੁਆਰਥ ਟਕਰਾ ਗਏ ਤਾਂ ਮਿੱਤਰਤਾ ਦੁਸ਼ਮਣੀ ਦੇ ਵਿੱਚ ਬਦਲ ਗਈ। ਹੁਣ ਉਹ ਜਿਹੜੀ ਸ਼ੁੱਭ ਦ੍ਰਿਸ਼ਟ ਸੀ, ਦੋਖ ਦ੍ਰਿਸ਼ਟ ਹੋ ਗਈ। ਉਸਦੇ ਵਿੱਚ ਹੁਣ ਬੁਰਾ ਹੀ ਬੁਰਾ ਦਿਖਾਈ ਦਿੰਦਾ ਹੈ। ਇਸਦਾ ਮਤਲਬ ਇਹ ਨਹੀਂ ਕਿ ਉਸਦੇ ਵਿੱਚ ਕੁਝ ਗੁਣ ਨਹੀਂ ਹਨ, ਨੇਕੀਆਂ ਨਹੀਂ ਹਨ। ਹਨ, ਪਰ ਹੁਣ ਦ੍ਰਿਸ਼ਟੀ ਦੋਖ ਹੋ ਗਈ ਹੈ। ਪਹਿਲਾਂ ਦ੍ਰਿਸ਼ਟੀ ਸ਼ੁੱਭ ਸੀ ਕਿਉਂਕਿ ਮਿੱਤਰ ਸੀ, ਹੁਣ ਦ੍ਰਿਸ਼ਟੀ ਦੋਖ ਹੋ ਗਈ ਹੈ, ਕਿਉਂਕਿ ਦੁਸ਼ਮਣੀ ਹੋ ਗਈ ਹੈ। ਦੋਖ ਦ੍ਰਿਸ਼ਟੀ ਦੁਸ਼ਮਣਾਂ ਨੂੰ ਜਨਮ ਦਿੰਦੀ ਹੈ। ਸ਼ਾਇਦ ਉਸਦੇ ਬੱਚੇ, ਉਸਦਾ ਪਿਤਾ, ਉਸਦਾ

ਭਰਾ, ਉਸਦੀ ਮਾਂ, ਉਹ ਵੀ ਉਸਨੂੰ ਆਪਣੇ ਦਿਖਾਈ ਨਹੀਂ ਦੇਣਗੇ। ਦੋਖ ਦ੍ਰਿਸ਼ਟ ਰੱਖਣ ਵਾਲੇ ਲਈ ਸਾਰਾ ਸੰਸਾਰ ਦੁਸ਼ਮਣ ਹੀ ਦੁਸ਼ਮਣ ਹੈ। ਸ਼ੁੱਭ ਦ੍ਰਿਸ਼ਟ ਰੱਖਣ ਵਾਲੇ ਲਈ ਸਾਰਾ ਹੀ ਸੰਸਾਰ ਸੱਜਣ ਹੈ। ਕਹਿੰਦੇ ਹਨ ਪ੍ਰਮਾਤਮਾ ਸਿਰਫ ਉਹਨਾਂ ਦਾ ਸੱਜਣ ਬਣਦਾ ਹੈ ਤੇ ਪ੍ਰਮਾਤਮਾ ਨੂੰ ਉਹੀ ਸੱਜਣ ਬਣਾਉਣ ਵਿੱਚ ਸਫਲ ਹੁੰਦੇ ਹਨ ਜੋ ਪਹਿਲਾਂ ਸੰਸਾਰ ਨੂੰ ਸੱਜਣ ਬਣਾ ਲੈਂਦੇ ਹਨ। ਇਹ ਇੱਕ ਸ਼ਰਤ ਹੈ। ਜਿਸਨੇ ਇਨਸਾਨ ਨੂੰ ਸੱਜਣ ਨਹੀਂ ਬਣਾਇਆ, ਮੁਸ਼ਕਿਲ ਹੈ ਭਗਵਾਨ ਨੂੰ ਸੱਜਣ ਬਣਾ ਸਕੇ। ਜਦੋਂ ਇੱਕ ਟੱਕ ਹੋ ਕੇ ਕਿਸੇ ਦੇ ਪੈਰ ਦੇਖੋਗੇ, ਫਿਰ ਉਸਦਾ ਮੱਥਾ ਨਹੀਂ ਦੇਖ ਸਕੋਗੇ। ਜਦੋਂ ਇੱਕ ਟੱਕ ਹੋ ਕੇ ਕਿਸੇ ਦਾ ਮੂੰਹ ਮੱਥਾ ਦੇਖੋਗੇ, ਫਿਰ ਪੈਰ ਨਹੀਂ ਦੇਖ ਸਕੋਗੇ। ਦ੍ਰਿਸ਼ਟੀ ਪੈਰ ਤੇ ਮੂੰਹ ਇਕੋ ਸਮੇਂ ਨਹੀਂ ਦੇਖ ਸਕਦੀ।

ਲੱਛਮਣ ਦੇ ਕੋਲੋਂ ਪੁੱਛਿਆ ਗਿਆ ਸੀ ਕਿ ਸੀਤਾ ਦੇ ਕੰਠ ਵਿੱਚ ਹਾਰ ਕਿਹੜਾ ਸੀ ? ਉਹਨਾਂ ਦੇ ਕੰਨਾਂ ਵਿੱਚ ਵਾਲੀਆਂ ਕਿਹੜੀਆਂ ਸਨ? ਲਛਮਣ ਕਹਿੰਦਾ ਹੈ ਮੈਂ ਇੰਨਾ ਤਾਂ ਦੱਸ ਸਕਦਾ ਹਾਂ ਕਿ ਪੈਰਾਂ ਵਿੱਚ ਝਾਂਜਰਾਂ ਕਿਸ ਤਰ੍ਹਾਂ ਦੀਆਂ ਸਨ। ਕੰਠ ਵਿੱਚ ਹਾਰ ਕਿਹੋ ਜਿਹਾ ਸੀ, ਮੈਂ ਨਹੀਂ ਦੇਖਿਆ। ਮੈਂ ਚਰਨਾਂ ਤੋਂ ਬਿਨਾਂ ਕਦੀ ਉਪਰ ਦੇਖਿਆ ਹੀ ਨਹੀਂ। ਦੁਸ਼ਮਣ ਵਿੱਚ ਅਸੀਂ ਦ੍ਰਿਸ਼ਟੀ ਉਸਦੇ ਪੈਰਾਂ 'ਤੇ ਰੱਖਦੇ ਹਾਂ। ਔਗੁਣ ਹੀ ਔਗਣ ਦਿਖਾਈ ਦਿੰਦੇ ਹਨ। ਦ੍ਰਿਸ਼ਟੀ ਦੀ ਸੀਮਾ ਇਸਦਾ ਇਹ ਮਤਲਬ ਨਹੀਂ ਕਿ ਉਸ ਦੁਸ਼ਮਣ ਦਾ ਚਿਹਰਾ ਨਹੀਂ ਹੈ। ਮਿੱਤਰ ਵਿੱਚ ਅਸੀਂ ਦ੍ਰਿਸ਼ਟੀ ਉਸ ਦੇ ਮੁਖੜੇ 'ਤੇ ਰੱਖਦੇ ਹਾਂ, ਪੈਰ ਨਹੀਂ ਦਿਖਾਈ ਦਿੰਦੇ ਤੇ ਦਾਅਵੇ ਨਾਲ ਅਸੀਂ ਕਹਿੰਦੇ ਹਾਂ ਕਿ ਇਸਦੇ ਵਿੱਚ ਕੋਈ ਔਗੁਣ ਨਹੀਂ। ਸ਼ੁਭ ਦ੍ਰਿਸ਼ਟ ਦਾ ਮਤਲਬ ਉਸ ਦੀਆਂ ਬੁਲੰਦੀਆਂ ਨੂੰ ਦੇਖ ਰਹੇ ਹਾਂ। ਦੋਖ ਦ੍ਰਿਸ਼ਟ ਦਾ ਮਤਲਬ ਉਸਦਾ ਨੀਵਾਂਪਣ ਦੇਖ ਰਹੇ ਹਾਂ।



ਦ੍ਰਿਸ਼ਟੀ ਦੀ ਆਪਣੀ ਇੱਕ ਸੀਮਾ ਹੈ। ਡਾਕੂ ਵਿੱਚ ਵੀ ਕੁਝ ਗੁਣ ਹੁੰਦੇ ਹਨ ਤੇ ਮਾੜੇ ਮੋਟੇ ਔਗੁਣ ਗੁਰਮੁਖ ਵਿੱਚ ਵੀ ਹੁੰਦੇ ਹਨ। ਸਾਧਨਾ ਕਰਦੇ ਕਰਦੇ ਜਿਸ ਮਨੁੱਖ ਦੀ ਕਰਮ ਰੇਖਾ ਇੰਨੀ ਪਾਵਨ ਹੋ ਜਾਏ, ਉਸਦਾ ਸੂਖਸ਼ਮ ਸਰੀਰ ਪਵਿੱਤਰ ਹੋ ਜਾਂਦਾ ਹੈ। ਸੂਖਸ਼ਮ ਸਰੀਰ ਵਿੱਚ ਪਏ ਹਨ ਜਨਮਾਂ ਜਨਮਾਤਰਾਂ ਦੇ ਸੰਸਕਾਰ। ਗੁਸਤਾਖ਼ੀ ਮਾਫ਼! 99% ਉਹ ਸੰਸਕਾਰ ਗੰਦੇ ਹਨ। ਸਿਰਫ 1% ਠੀਕ ਹੋਣਗੇ। ਕਿਸੇ ਕਿਸੇ ਦਾ ਅਸਥੂਲ ਸਰੀਰ ਵੀ ਇੰਨਾ ਕਰੂਪ ਹੁੰਦਾ ਹੈ ਕਿ ਦੇਖਣ ਨੂੰ ਜੀਅ ਨਹੀਂ ਕਰਦਾ। ਇਸ ਤਰ੍ਹਾਂ ਦਾ ਹਜ਼ਾਰਾਂ ਵਿਚੋਂ ਇੱਕ ਅੱਧ ਹੁੰਦਾ ਹੈ। ਗੁਸਤਾਖ਼ੀ ਮਾਫ! ਮਨ ਇੰਨਾ ਸੁੰਦਰ ਹੋਵੇ ਕਿ ਦੇਖਣ ਨੂੰ ਜੀਅ ਕਰੇ, ਇਹ ਕੋਈ ਕਰੋੜਾਂ 'ਚੋਂ ਇੱਕ ਅੱਧ ਹੁੰਦਾ ਹੈ, ਮਨ ਤਾਂ ਸਾਰਿਆਂ ਦੇ ਕਰੂਪ ਹੁੰਦੇ ਹਨ। ਜੇਕਰ ਸੂਖਸ਼ਮ ਸਰੀਰ ਇਸ ਜਨਮ ਵਿੱਚ ਬਹੁਤ ਕਰੂਪ ਕਰ ਦਿੱਤਾ, ਇਸ ਮਨੁੱਖ ਦਾ ਅਗਲਾ ਜਨਮ ਜਿਹੜਾ ਹੋਵੇਗਾ ਇਸਨੂੰ ਅਸਥੂਲ ਸਰੀਰ ਵੀ ਸੁੰਦਰ ਨਹੀਂ ਮਿਲ ਸਕਦਾ।

*ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥*

(ਅੰਗ ੨੭੦)

ਸੂਖਸ਼ਮ ਸਰੀਰ ਇਹ 90% ਪਾਵਨ ਹੋ ਗਿਆ ਹੈ ਤੇ ਸਿਰਫ 10% ਇਸਦੇ ਵਿੱਚ

ਸੰਸਕਾਰ ਮੈਲ ਰਹਿ ਗਏ ਹਨ ਤੇ ਅਸਥੂਲ ਸਰੀਰ ਦਾ ਅੰਤ ਹੋ ਗਿਆ ਹੈ। ਸੂਖਸ਼ਮ ਤੇ ਅਸਥੂਲ ਦਾ ਸੰਬੰਧ ਟੁੱਟ ਗਿਆ, ਕਿਉਂਕਿ ਅਸਥੂਲ ਸਰੀਰ ਕੁਝ ਸਮੇਂ ਲਈ ਮਿਲਿਆ ਹੈ। ਵਿਦਵਾਨ ਕਹਿੰਦੇ ਹਨ ਅਸਥੂਲ ਸਰੀਰ ਦੀ ਮੌਤ ਹੁੰਦੀ ਹੈ ਤਿੰਨ ਚੀਜ਼ਾਂ ਦੇ ਜੋੜ ਨਾਲ—ਅਸਥਾਨ, ਸਮਾਂ ਤੇ ਕਾਰਨ। ਨਿਸਚਿਤ ਹੈ ਅਸਥਾਨ, ਸਮਾਂ ਤੇ ਕਾਰਨ। ਉਹ ਜਿਹੜਾ ਸੂਖਸ਼ਮ ਢਾਂਚਾ ਹੈ, ਉਹ ਕਿੱਥੇ ਜਾਵੇ? ਉਸਦੇ ਲਈ ਸਿਰਫ ਦੋ ਰਸਤੇ ਹਨ। ਜਾਂ ਤਾਂ ਪ੍ਰਮਾਤਮਾ ਵਿੱਚ ਲੀਨ ਹੋਵੇ ਜਾਂ ਫਿਰ ਅਸਥੂਲ ਸਰੀਰ ਨੂੰ ਪ੍ਰਾਪਤ ਕਰੇ। ਪ੍ਰਮਾਤਮਾ ਵਿੱਚ ਤਾਂ ਉਹ ਲੀਨ ਹੁੰਦਾ ਹੈ ਜਿਹੜਾ ਸੈਂਟ ਪ੍ਰਸੈਂਟ ਨਿਰਮਲ ਹੋ ਜਾਏ।

*ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥*

(ਅੰਗ ੬੬੨)

ਇਹ ਤਾਂ ਦਾਗ਼ੀ ਹੈ। ਇਹ ਜੋਤ ਵਿੱਚ ਜੋਤ ਨਹੀਂ ਹੋ ਸਕਦਾ। ਇਹ ਬੜਾ ਦੋਸ਼ੀ ਹੈ।

*ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥*
*ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥*

(ਅੰਗ ੧੪੨੫)

ਪ੍ਰਮਾਤਮਾ ਵੀ ਕਹਿ ਦਿੰਦਾ ਹੈ ਕਿ ਠੀਕ ਹੈ, ਘਰ ਪਵਿੱਤਰ ਸੀ, ਪਰ ਹੇ ਸੰਤ! ਤੇਰੇ ਆਉਣ ਕਰਕੇ ਹੋਰ ਪਵਿੱਤਰ ਹੋ ਗਿਆ ਹੈ। ਜੋ 90% ਨਿਰਮਲ ਹਨ, ਇਹਨਾਂ ਨੂੰ ਦੇਵਤੇ ਕਹਿੰਦੇ ਹਨ। ਜੋ 99% ਦਾਗ਼ੀ ਹਨ, ਇਹਨਾਂ ਨੂੰ ਭੂਤ-ਪ੍ਰੇਤ ਕਹਿੰਦੇ ਹਨ। ਸੂਖਸ਼ਮ ਤੇ ਅਸਥੂਲ ਦਾ ਸੰਬੰਧ ਟੁੱਟ ਜਾਏ ਤਾਂ ਇਹ ਦੋਵੇਂ ਹੀ ਭਟਕਦੇ ਹਨ। ਕਾਰਨ? ਇਹ 99% ਦਾਗ਼ੀ ਹੈ, ਹੁਣ 99% ਦਾਗ਼ੀ ਮਾਂ ਚਾਹੀਦੀ ਹੈ, ਉਸਦੀ ਕੁੱਖ ਰਾਹੀਂ ਆ ਸਕਦਾ ਹੈ, ਦੂਜੀ ਰਾਹੀਂ ਨਹੀਂ। ਸੰਸਕਾਰਕ ਢਾਂਚਾ ਮਿਲਦੇ ਜੁਲਦੇ ਸੰਸਕਾਰਾਂ ਦੀ ਤਰਫ਼ ਹੀ ਜਾਂਦਾ ਹੈ। ਤਨ ਦੀ ਮੈਲ ਹੈ ਗਰਦੋ-ਗ਼ੁਬਾਰ, ਸੂਖਸ਼ਮ ਸਰੀਰ ਦੀ ਮੈਲ ਹੈ ਗ਼ਲਤ ਵਿਚਾਰ, ਗ਼ਲਤ ਸੰਸਕਾਰ। ਹਰ ਗ਼ਲਤ ਥਾਂ ਦੇ ਉੱਤੇ ਇਹ ਭੂਤ-ਪ੍ਰੇਤ ਹੁੰਦੇ ਹਨ। ਭੂਤ-ਪ੍ਰੇਤ ਤੋਂ ਮੁਰਾਦ ਕੁਝ ਵੀ ਨਹੀਂ, ਗ਼ਲਤ ਸੰਸਕਾਰ, ਪਸ਼ੂਆਂ ਦੀ ਤਰ੍ਹਾਂ ਜੋ ਜੀਵੇ। ਪਸ਼ੂ ਕਹਿੰਦੇ ਹਨ ਜੋ ਪੱਛੜੇ ਹੋਏ ਹਨ, ਜੋ ਪਿੱਛੇ ਹਨ ਤੇ ਭੂਤ ਦੇ ਅਰਥ ਕੀ ਹਨ ਗੁਜ਼ਰਿਆ ਹੋਇਆ ਪਿਛਲਾ ਸਮਾਂ ਭੂਤਕਾਲ। ਮਨੁੱਖ ਹਨ ਪਰ ਕਰਤੂਤ ਪਸ਼ੂਆਂ ਦੀ। ਹੱਦ ਹੋ ਗਈ ਪਸ਼ੂਆਂ ਨੂੰ ਪਿੱਛੇ ਛੱਡ ਆਏ ਹੋ। ਮਨੁੱਖਾਂ ਵਾਲੇ ਕੰਮ ਕਰੋ। ਮਨੁੱਖ ਹੋ ਕੇ ਇਹ ਪਸ਼ੂਆਂ ਵਾਲੇ ਕੰਮ ਕਰ ਰਿਹਾ ਹੈ, ਇਹ ਪਛੜਿਆ ਹੋਇਆ ਹੈ। ਕਬੀਰ ਕਹਿੰਦੇ ਹਨ -

ਅੰਮ੍ਰਿਤ ਵੇਲੇ ਦਾ ਉੱਠਣਾ ਨਹੀਂ, ਪ੍ਰਭੂ ਦੇ ਨਾਮ ਦਾ ਜੱਪ ਨਹੀਂ, ਸਤਿਸੰਗ ਨਹੀਂ, ਕਬੀਰ ਕਹਿੰਦੇ ਹਨ ਉਸ ਘਰ ਨੂੰ ਘਰ ਕਹਿਣ ਦੀ ਕੀ ਲੋੜ ਹੈ? ਸ਼ਮਸ਼ਾਨ ਘਾਟ ਹੈ ਤੇ ਰਹਿਣ ਵਾਲਿਆਂ ਨੂੰ ਮਨੁੱਖ ਕਹਿਣ ਦੀ ਕੀ ਲੋੜ ਹੈ? ਭੂਤ-ਭ੍ਰੇਤ ਹਨ। ਦੋਖ ਦ੍ਰਿਸ਼ਟ ਮਨੁੱਖ ਦਾ ਤਾਲਮੇਲ ਜਿਨਸਿਆਤ ਗੰਦੇ ਲਿਟਰੇਚਰ ਦੇ ਨਾਲ ਬੈਠੇਗਾ, ਸੁਖਮਨੀ ਸਾਹਿਬ ਨਾਲ

ਇਸਦਾ ਤਾਲਮੇਲ ਨਹੀਂ ਬੈਠੇਗਾ। ਅੱਜ ਜਿੰਨਾ ਗੰਦਾ ਲਿਟਰੇਚਰ ਸਾਰੀ ਦੁਨੀਆਂ ਵਿੱਚ ਛੱਪਿਆ ਹੈ ਇੰਨਾ ਗੰਦਾ ਸਾਹਿਤ ਪਹਿਲੇ ਨਹੀਂ ਸੀ। ਘਰ ਘਰ ਦੇ ਵਿੱਚ ਇਹੀ ਪੜ੍ਹਿਆ ਜਾ ਰਿਹਾ ਹੈ। ਟੇਬਲ 'ਤੇ ਇਹੀ ਮੈਗਜ਼ੀਨ ਮਿਲਣਗੇ। ਕੌਣ ਪੜ੍ਹਦਾ ਹੈ ਹੁਣ ਪੋਥੀਆਂ ਤੇ ਧਰਮ ਗ੍ਰੰਥ। ਇਸ ਵਾਸਤੇ ਪਾਤਿਸ਼ਾਹ ਦੀ ਬਾਣੀ ਨੇ ਕਹਿ ਦਿੱਤਾ ਕਿ ਘਰਾਂ ਵਿੱਚ ਹੁਣ ਮਨੁੱਖ ਥੋੜੇ ਹਨ, ਭੂਤ-ਪ੍ਰੇਤ ਜ਼ਿਆਦਾ ਹਨ। ਔਖੇ ਨਾ ਹੋਣਾ, ਧਾਰਮਿਕ ਮੰਦਿਰਾਂ ਦੇ ਵਿੱਚ ਹੁਣ ਭਗਤ ਬਹੁਤ ਥੋੜੇ ਹਨ, ਭੂਤ-ਪ੍ਰੇਤ ਬਹੁਤ ਜ਼ਿਆਦਾ ਹਨ। ਤੁਸੀਂ ਆਖੋਗੇ ਇਹ ਭੂਤ-ਪ੍ਰੇਤ ਮੰਦਿਰਾਂ ਦੇ ਵਿੱਚ ਕਿਵੇਂ ਆ ਗਏ? ਇਹ ਭੂਤ-ਪ੍ਰੇਤ ਮੰਦਿਰਾਂ ਦੇ ਵਿੱਚ ਚੋਰੀ ਕਰਨ ਲਈ ਆਉਂਦੇ ਹਨ, ਚਪਲਾਂ ਚੁਰਾਉਣ ਲਈ ਆਉਂਦੇ ਹਨ, ਗੋਲਕ ਹਥਿਆਉਣ ਲਈ ਆਉਂਦੇ ਹਨ, ਹੋਰ ਦੁਨਿਆਵੀ ਸੁਆਰਥ ਲਈ ਆਉਂਦੇ ਹਨ, ਗੁਰੂ ਲਈ ਨਹੀਂ ਆਉਂਦੇ। ਇਸਦੇ ਨਾਲ ਉਹਨਾਂ ਦਾ ਕੋਈ ਮਤਲਬ ਨਹੀਂ। ਇਸ ਵਾਕ ਦੇ ਅੱਖਰੀ ਅਰਥ ਆਪ ਸਰਵਨ ਕਰੋ।

ਧਨਾਸਰੀ ਮਹਲਾ ੫ ॥

*ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥*

ਜਿਸ ਕਰਮ ਦੇ ਨਾਲ, ਜਿਸ ਕਰਨੀ ਦੇ ਨਾਲ ਆਖ਼ਿਰ ਤੂੰ ਅੰਤ ਨੂੰ ਪ੍ਰਭੂ ਦੇ ਦਰਬਾਰ ਵਿੱਚ ਸ਼ਰਮਸਾਰ ਹੋਣਾ ਹੈ ਅਤੇ ਹਰ ਕੀਤੇ ਕਰਮ ਦਾ ਫੱਲ ਆਖ਼ਿਰ ਦੁੱਖ ਨਿਕਲਣਾ ਹੈ, ਤੂੰ ਉਹੀ ਕੁਝ ਕਰੀ ਜਾ ਰਿਹਾ ਹੈਂ।

*ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥ ੧ ॥*

ਸੰਤ ਨੂੰ ਸਾਰਾ ਦਿਨ ਭੰਡਦਾ ਰਹਿੰਦਾ ਹੈਂ। ਅਵਤਾਰਾਂ ਦੀ ਤੂੰ ਨਿੰਦਾ ਕਰਦਾ ਰਹਿੰਦਾ ਹੈਂ ਤੇ ਸਾਕਤਾਂ ਦੀ ਕਰਦਾ ਹੈਂ ਪੂਜਾ, ਉਹਨਾਂ ਨੂੰ ਸਲਾਮਾਂ ਕਰਦਾ ਹੈਂ। ਉਹਨਾਂ ਨੂੰ ਮਹਾਨ ਕਹਿੰਦਾ ਹੈਂ। ਸ਼ਕਤੀ ਦੇ ਪਾਸਕ ਸੰਸਾਰਕ, ਧਨ ਜ਼ਿਆਦਾ ਹੈਂ, ਪ੍ਰਭੁੱਤਾ ਜ਼ਿਆਦਾ ਹੈ, ਉਹਨਾਂ ਦੀ ਤਾਂ ਪੂਜਾ ਕਰਦਾ ਹੈਂ, ਪਰ ਜਿਸਦੇ ਕੋਲ ਰੱਬੀ ਗੁਣ ਹਨ, ਉਹਨਾਂ ਦੀ ਨਿੰਦਾ ਕਰਦਾ ਹੈਂ। ਪੈਮਾਨੇ ਮਨੁੱਖ ਦੇ ਮਨੁੱਖ ਨੂੰ ਨਾਪਣ ਦੇ ਬਦਲ ਗਏ ਹਨ। ਮਨੁੱਖ ਨੂੰ ਨਾਪਿਆ ਤੋਲਿਆ ਜਾਂਦਾ ਹੈ ਕਿ ਇਸਦੇ ਕੋਲ ਪ੍ਰਭੁੱਤਾ ਕਿੰਨੀ ਹੈ? ਇਸਦੇ ਕੋਲ ਧਨ ਕਿੰਨਾ ਹੈ? ਜੇ ਧਨ, ਪ੍ਰਭੁੱਤਾ ਜ਼ਿਆਦਾ ਹੈ ਤਾਂ ਸਲਾਮ ਕਰੋ। ਦਇਆ ਜ਼ਿਆਦਾ ਹੈ, ਨਿਰਵੈਰਤਾ ਜ਼ਿਆਦਾ ਹੈ, ਗਿਆਨ ਜ਼ਿਆਦਾ ਹੈ, ਪ੍ਰੇਮ ਜ਼ਿਆਦਾ ਹੈ, ਸਮਦ੍ਰਿਸ਼ਟੀ ਜ਼ਿਆਦਾ ਹੈ ਤਾਂ ਇਹ ਸਭ ਕੁਝ ਕੀ ਮਾਇਨੇ ਰੱਖਦੇ ਹਨ? ਕੁਝ ਵੀ ਨਹੀਂ। ਇਸ ਤਰ੍ਹਾਂ ਦੀ ਭੈੜੀ ਰੀਤ ਚੱਲ ਰਹੀ ਹੈ।

*ਮਾਇਆ ਮੋਹ ਭੂਲੋ ਅਵਰੈ ਹੀਤ॥*

ਮਾਇਆ ਨੇ ਅਜਿਹਾ ਮੋਹਿਤ ਕੀਤਾ ਹੈ, ਇਸਦੇ ਕੋਲੋਂ ਸਾਰੇ ਅਧਿਆਤਮਕ ਗੁਣ ਖੋਹ ਲਏ ਹਨ। ਗ਼ਲਤ ਪਾਸੇ ਚਲਾ ਦਿੱਤਾ ਹੈ।

*ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ॥ ੧ ॥ ਰਹਾਉ॥*

ਅਸਲ ਵਿੱਚ ਤੇਰੀ ਹਾਲਤ ਕੀ ਹੈ? ਜਿਵੇਂ ਜੰਗਲ ਦਾ ਪੱਤਾ ਹੈ, ਇਸਦੀ ਕੀ ਵੈਲਿਊ ਹੈ? ਟੁੱਟ ਕੇ ਥਾਂ ਥਾਂ 'ਤੇ ਧੱਕੇ ਖਾ ਰਿਹਾ ਹੈ। ਫਿਰ ਹਰਿਚੰਦਉਰੀ ਆਕਾਸ਼ ਨਗਰੀ ਇਹ ਤਾਂ ਇਕ ਕਲਪਨਾ ਹੈ। ਤੂੰ ਇੱਕ ਸੁਪਨ-ਮਾਤਰ ਹੈਂ। ਅੱਜ ਨਹੀਂ ਤਾਂ ਕੱਲ ਟੁੱਟ ਜਾਏਂਗਾ, ਸੰਸਾਰ ਦੇ ਦਰੱਖ਼ਤ ਨਾਲੋਂ। ਪੱਤਝੜ ਦੀ ਰੁੱਤ ਵਿਚ ਪੱਤਾ ਦਰੱਖ਼ਤ ਨਾਲੋਂ ਟੁੱਟ ਗਿਆ, ਫਿਰ ਨਹੀਂ ਜੁੜ ਸਕਦਾ। ਹਵਾ ਉਸ ਪੱਤੇ ਨੂੰ ਦੂਰ-ਦੂਰ ਤੱਕ ਭਟਕਾਏਗੀ। ਹੇ ਮਨੁੱਖ! ਸਤਿਸੰਗ ਨਾਲੋਂ ਟੁੱਟ ਗਿਆ ਹੈਂ। ਹੁਣ ਵਾਸ਼ਨਾ ਦੀ ਹਵਾ ਪਤਾ ਨਹੀਂ ਕਿੰਨੇ ਜਨਮਾਂ ਦੇ ਵਿੱਚ ਤੈਨੂੰ ਖ਼ੁਆਰ ਕਰੇਗੀ।

*ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ॥*

ਜਿਵੇਂ ਖੋਤੇ ਨੂੰ ਚੰਦਨ ਦਾ ਲੇਪ ਕਰੀਏ ਤਾਂ ਫਿਰ ਵੀ ਉਹ ਮਿੱਟੀ ਦੇ ਵਿੱਚ ਹੀ ਲੇਟਦਾ ਹੈ। ਮਨੁੱਖਾ ਤਨ ਮਿਲਿਆ ਹੈ ਪਰ ਮਨੁੱਖਾ ਤਨ ਮਿਲਦਿਆਂ ਹੋਇਆਂ ਕਰਤੂਤ ਪਸ਼ੂਆਂ ਵਾਲੀ। ਕਿੰਨੀ ਵੀ ਗੁਰਬਾਣੀ ਸੁਣਾ ਦੇਈਏ ਪਰ ਬਿਰਤੀ ਦੇ ਵਿੱਚ ਖੋਤਾ-ਪਣ। ਜੀਵਨ ਦੇ ਸਾਰ ਨੂੰ ਨਹੀਂ ਸਮਝਦਾ।

*ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ॥ ੨॥*

ਪ੍ਰਭੂ ਦਾ ਨਾਮ ਅੰਮ੍ਰਿਤ ਹੈ, ਇਸਦੇ ਵਿੱਚ ਉਸਦੀ ਰੁਚੀ ਨਹੀਂ ਹੈ। ਬਸ ਜ਼ਹਿਰ ਪੀਣ ਵਿੱਚ ਰੁਚੀ ਹੈ।



*ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ॥*

ਸੰਤ ਜਨਾਂ ਦਾ ਸੰਜੋਗ ਹੀ ਭਲਾ ਸੰਜੋਗ ਹੈ ਤੇ ਉਹਨਾਂ ਦੀ ਸੰਗਤ ਵਿੱਚ ਬੈਠਕੇ ਪ੍ਰਭੂ ਦੀ ਕੀਰਤੀ ਕਰਨੀ ਇਹੀ ਚੰਗੀ ਰੀਤ ਹੈ।

*ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ॥ ੩॥*

ਇਹ ਇੱਕ ਪਦਾਰਥ ਮਿਲਿਆ ਹੈ ਜੀਵਨ ਮਹਾਨ, ਜੋ ਅਕਾਰਥ ਜਾ ਰਿਹਾ ਹੈ। ਕੱਚ ਦੇ ਬਦਲੇ ਵਿੱਚ ਜਾ ਰਿਹਾ ਹੈ। ਚਲੋ ਮੋਤੀਆਂ ਦੇ ਬਦਲੇ ਵਿੱਚ ਜਾਵੇ, ਹੀਰੇ ਦੇ ਬਦਲੇ ਵਿੱਚ ਜਾਵੇ। ਨਾਮ ਦਾ ਹੀਰਾ ਮਿਲ ਗਿਆ, ਜੀਵਨ ਚਲਾ ਗਿਆ, ਕੋਈ ਗੱਲ ਨਹੀਂ। ਜੀਵਨ ਚਲਾ ਗਿਆ, ਮਿਲਿਆ ਤਾਂ ਕੱਚ ਹੈ। ਜੀਵਨ ਦੀ ਬਾਜ਼ੀ ਹਾਰ ਗਿਆ।

*ਜਨਮ ਜਨਮ ਕੇ ਕਿਲਵਿਖ ਦੁਖ ਭਾਗੇ*
*ਗੁਰਿ ਗਿਆਨ ਅੰਜਨੁ ਨੇਤ੍ਰ ਦੀਤ॥*

ਗੁਰੂ ਨੇ ਅਜਿਹਾ ਗਿਆਨ ਦਾ ਸੁਰਮਾ ਅੱਖਾਂ ਵਿਚ ਪਾਇਆ ਹੈ, ਜਨਮਾਂ ਜਨਮਾਤਰਾਂ ਦੇ ਦੁੱਖ ਮਿੱਟ ਗਏ ਹਨ, ਸੰਤਾਪ ਮਿੱਟ ਗਏ ਹਨ।

*ਸਾਧਸੰਗਿ ਇਨ ਦੁਖ ਤੇ ਨਿਕਸਿਓ*
*ਨਾਨਕ ਏਕ ਪਰੀਤ॥ ੪॥ ੯॥*

ਸਾਧਸੰਗਤਿ ਵਿੱਚ ਬੈਠ ਕੇ, ਗੁਰੂ ਦੀ ਸੰਗਤ ਵਿੱਚ ਬੈਠ ਕੇ ਪ੍ਰਭੂ ਦਾ ਪਿਆਰ ਪ੍ਰਾਪਤ ਹੋਇਆ ਤੇ ਉਸਦੇ ਸਦਕਾ ਇਹਨਾਂ ਦੁੱਖਾਂ ਤੋਂ ਬੱਚ ਗਏ। ਇਸ ਜ਼ਹਿਰ ਤੋਂ ਬੱਚ ਗਏ। ਮੂਲ ਭਾਵ ਉਹ ਕਰਮ ਜਿਸਨੇ ਅੰਤ ਨੂੰ ਸਿਵਾਏ ਸ਼ਰਮਸਾਰੀ ਦੇ ਹੋਰ ਕੁਝ ਵੀ ਨਹੀਂ ਦੇਣਾ ਪਰ ਇਹ ਨਹੀਂ ਸਮਝਣਾ ਜੋ ਕੀਤਾ ਹੈ, ਕਰ ਛੌਡਿਆ ਹੈ। ਨਹੀਂ,

*ਕਰਿ ਕਰਿ ਕਰਣਾ ਲਿਖਿ ਲੈ ਜਾਉ॥*

(ਅੰਗ ੪)

ਜੋ ਕੀਤਾ ਹੈ, ਉਹ ਲਿਖਿਆ ਗਿਆ ਹੈ। ਮਨ ਕਰਕੇ ਜੋ ਜੋ ਕੀਤਾ, ਦੇਖਿਆ, ਸੁਣਿਆ, ਬੋਲਿਆ, ਪੜ੍ਹਿਆ ਹੈ, ਉਹ ਲਿਖਿਆ ਗਿਆ ਹੈ। ਕਰ ਕੇ ਛੱਡਣਾ, ਤੇਰੇ ਵੱਸ ਦੀ ਗੱਲ ਨਹੀਂ। ਅਨਰਥ ਕਰਕੇ ਤੂੰ ਛੱਡ ਨਹੀਂ ਸਕਦਾ, ਉਹ ਤਾਂ ਲਿਖਿਆ ਗਿਆ। ਇਸ ਤਰ੍ਹਾਂ ਦੇ ਬੁਰੇ ਕਰਮ ਨਾ ਕਰ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



☆☆☆




# ਸਭੁ ਕਿਛੁ ਕੀਤਾ ਤੇਰਾ ਵਰਤੈ

ਸੋਰਠਿ ਮਹਲਾ ੫ ਘਰੁ ਤਿਤੁਕੇ

ੴ ਸਤਿਗੁਰ ਪ੍ਰਸਾਦਿ॥

*ਕਿਸ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥*
*ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥*
*ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ॥ ੧॥*
*ਹਰਿ ਜੀਉ ਤੇਰੀ ਦਾਤੀ ਰਾਜਾ॥*
*ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮਹੁਤਾਜਾ॥ ਰਹਾਉ॥*
*ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ॥*
*ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ॥*
*ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ॥ ੨॥*
*ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ॥*
*ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥*
*ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥ ੩॥*
*ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ॥*
*ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ॥*
*ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ॥ ੪॥ ੧॥*

(ਅੰਗ ੬੦੮)



ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ! ਲੋਭੀ ਮਨੁੱਖ ਮਰਦੇ ਦਮ ਤੱਕ ਅਧੂਰਾ ਹੀ ਰਹਿੰਦਾ ਹੈ। ਸੰਸਾਰ ਦੇ ਵਿੱਚ ਪੂਰਨ ਸ਼ਾਂਤ-ਮਈ ਜੀਵਨ ਉਹੀ ਜਿਊਂਦੇ ਹਨ ਜੋ ਲੋੜਾਂ ਦੇ ਵਿੱਚ ਜੀਵੇ, ਲੋਭ ਵਿੱਚ ਨਹੀਂ। ਲੋੜਾਂ ਪੂਰੀਆਂ ਹੋ ਜਾਂਦੀਆਂ ਹਨ, ਲੋਭ ਨਹੀਂ ਪੂਰਾ ਹੁੰਦਾ। ਲੋੜਾਂ ਦੀ ਪੂਰਤੀ ਕਰਨ ਦੇ ਤਿੰਨ ਸਾਧਨ ਹਨ। ਪਹਿਲਾ ਸਾਧਨ ਕਿਰਤ ਕਰਨੀ, ਦੂਸਰਾ ਸਾਧਨ ਮੰਗਣਾ, ਤੀਸਰਾ ਸਾਧਨ ਖੋਹਣਾ। ਕਿਰਤ ਕਰਕੇ ਲੋੜਾਂ ਦੀ ਪੂਰਤੀ ਕਰਨੀ, ਮੰਗ

ਕੇ ਲੋੜਾਂ ਦੀ ਪੂਰਤੀ ਕਰਨੀ, ਖੋਹ ਕੇ ਲੋੜਾਂ ਦੀ ਪੂਰਤੀ ਕਰਨੀ। ਜੋ ਮਿਹਨਤ ਕਰਕੇ ਲੋੜਾਂ ਦੀ ਪੂਰਤੀ ਕਰਦੇ ਹਨ, ਉਹਨਾਂ ਨੂੰ ਕਹਿੰਦੇ ਹਨ ਕਿਰਤੀ। ਜੋ ਮੰਗ ਕੇ ਲੋੜਾਂ ਦੀ ਪੂਰਤੀ ਕਰਦੇ ਹਨ, ਉਹਨਾਂ ਨੂੰ ਕਹਿੰਦੇ ਹਨ ਮੰਗਤਾ। ਜੋ ਖੋਹ ਕੇ, ਲੁੱਟ ਕੇ ਲੋੜਾਂ ਦੀ ਪੂਰਤੀ ਕਰਦੇ ਹਨ, ਉਹਨਾਂ ਨੂੰ ਕਹਿੰਦੇ ਹਨ ਚੋਰ, ਲੁਟੇਰੇ, ਡਕੈਤ।

ਸੰਸਾਰ ਦੇ ਵਿੱਚ ਇਹ ਤਿੰਨੇ ਮੌਜੂਦ ਹਨ। ਇਹ ਠੀਕ ਹੈ ਕਿ ਵੱਡਾ ਤਬਕਾ ਕਿਰਤੀਆਂ ਦਾ ਹੈ, ਪਰ ਮੰਗਤਿਆਂ ਦਾ ਤਬਕਾ ਵੀ ਘੱਟ ਨਹੀਂ ਹੈ। ਲੁਟੇਰਿਆਂ ਦਾ ਤਬਕਾ ਵੀ ਘੱਟ ਨਹੀਂ ਹੈ। ਅਜਿਹੇ ਵੀ ਦੁਨੀਆਂ ਦੇ ਵਿੱਚ ਅਵਤਾਰਾਂ ਦੇ ਰਾਹੀਂ ਵਿਆਪਕ ਨੁਕਤੇ ਲੋੜਾਂ ਦੀ ਪੂਰਤੀ ਲਈ ਪੇਸ਼ ਹੋਏ, ਉਹਨਾਂ ਨੇ ਦਰਮਿਆਨਾ ਰਸਤਾ ਚੁਣਿਆ। ਮਿਹਨਤ ਨਹੀਂ ਕਰਨੀ, ਖੋਹਣਾ ਵੀ ਨਹੀਂ, ਭਿਖਸ਼ੂ ਬਣਾ ਦਿੱਤੇ, ਮੰਗਣਾ ਹੈ। ਆਪ ਦੀ ਗਿਆਤ ਲਈ ਅਰਜ਼ ਕਰਾਂ, ਵੱਖ ਵੱਖ ਅਵਤਾਰਾਂ ਨੇ ਜਿਹੜੀ ਉੱਮਤ ਪੈਦਾ ਕੀਤੀ ਹੈ, ਉਹਨਾਂ ਨੂੰ ਬਾਕਾਇਦਾ ਨਾਮ ਦਿੱਤੇ ਹਨ, ਜਿਵੇਂ ਪਹਿਲੇ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਨੂੰ ਮੁਸਲਮਾਨ ਕਿਹਾ। ਮਹਾਤਮਾ ਬੁੱਧ ਨੇ ਆਪਣੀ ਉੱਮਤ ਨੂੰ ਭਿਖਸ਼ੂ ਕਿਹਾ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨਾਲ ਜਿਹੜੀ ਉੱਮਤ ਦਾ ਜਨਮ ਹੋਇਆ, ਉਸਨੂੰ ਸਿੱਖ ਆਖਿਆ ਗਿਆ। ਸਨਾਤਨ ਮੱਤ ਹਿੰਦੂ ਧਰਮ ਦੀ ਸ਼ਾਖ਼ਾ ਇੱਕ ਨਹੀਂ ਹੈ। ਇਹ ਅਜਿਹਾ ਦਰਿਆ ਹੈ ਜੋ ਕਈ ਸ਼ਾਖ਼ਾਵਾਂ ਵਿੱਚ ਵੱਗਦਾ ਹੈ। ਸੰਨਿਆਸੀ ਹਨ, ਬੈਰਾਗੀ ਹਨ, ਬ੍ਰਹਮਚਾਰੀ ਹਨ। ਇਹਨਾਂ ਦੇ ਕਈ ਕਈ ਰੂਪ ਹਨ। ਫਿਰ ਜਿੰਨੇ ਇਸ਼ਟ ਹਨ, ਉੱਨੀਆਂ ਧਾਰਾਵਾਂ ਹਨ। ਕਿਸੇ ਦਾ ਇਸ਼ਟ ਸ਼ਿਵ, ਕਿਸੇ ਦਾ ਸ੍ਰੀ ਰਾਮ, ਕਿਸੇ ਦਾ ਸ੍ਰੀ ਕ੍ਰਿਸ਼ਨ। ਇਹ ਧਾਰਾ ਮੇਲ ਵੀ ਨਹੀਂ ਖਾਂਦੀ। ਦੇਸ਼ ਦੇ ਪ੍ਰਸਿੱਧ ਲੇਖਕ, ਭਗਤ, ਵਿਦਵਾਨ, ਮਹਾਤਮਾ ਤੁਲਸੀ ਜਿਵੇਂ ਮਥੁਰਾ ਵਿੱਚ ਆਏ ਰਮਾਇਣ ਦੀ ਕਥਾ ਕਰਨ ਤਾਂ ਹੁਣ ਕੁਦਰਤੀ ਗੱਲ ਹੈ ਮਥੁਰਾ ਨਗਰੀ ਸ੍ਰੀ ਕ੍ਰਿਸ਼ਨ ਦੀ ਹੈ, ਜਿਵੇਂ ਅਯੁੱਧਿਆ ਸ੍ਰੀ ਰਾਮ ਦੀ ਹੈ। ਜਿਵੇਂ ਅੰਮ੍ਰਿਤਸਰ ਨੂੰ ਅਸੀਂ ਰਾਮਦਾਸ ਪੁਰੀ ਕਹਿੰਦੇ ਹਾਂ। ਮਥੁਰਾ ਵਿੱਚ ਆਏ ਤੇ ਮਹਾਤਮਾ ਤੁਲਸੀ ਨੂੰ ਲੈ ਗਏ ਸ਼ਰਧਾਲੂ ਇਹਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਮੰਦਿਰ ਵਿੱਚ, ਦੁਆਰਕਾਧੀਸ਼ ਮੰਦਿਰ ਵਿੱਚ। ਸਾਰਿਆਂ ਨੇ ਡੰਡੌਤ ਕੀਤੀ, ਤੁਲਸੀ ਨੇ ਨਹੀਂ ਕੀਤੀ। ਪੁੱਛਿਆ ਗਿਆ ਆਪ ਭਗਤ ਹੋ ਤੇ ਸਿਰਫ ਭਗਤ ਹੀ ਨਹੀਂ, ਭਗਤੀ ਦਾ ਸੰਦੇਸ਼ ਵੀ ਦਿੰਦੇ ਹੋ। ਕਥਾਵਾਚਕ ਹੋ, ਸਿਰਫ ਕਥਾਵਾਚਕ ਨਹੀਂ, ਤੁਸੀਂ ਬਹੁਤ ਵੱਡੇ ਵਿਦਵਾਨ ਹੋ, ਲਿਖਾਰੀ ਹੋ ਪਰ ਆਪ ਨੇ ਮੱਥਾ ਨਹੀਂ ਟੇਕਿਆ। ਤੁਲਸੀ ਕਹਿੰਦੇ ਹਨ-

*ਕੈਸੀ ਸੁੰਦਰ ਛੱਬ ਬਨੀ ਭਲੇ ਬਿਰਾਜੇ ਨਾਥ॥*

ਬੜੀ ਸੁੰਦਰ ਮੂਰਤੀ ਹੈ। ਹੋਠਾਂ ਨਾਲ ਮੁਰਲੀ ਲਾਈ ਹੋਈ ਹੈ, ਸਿਰ 'ਤੇ ਮੁਕਟ ਹੈ, ਬੜੀ ਸੁੰਦਰ ਪੁਸ਼ਾਕ ਹੈ, ਬੜੇ ਕੀਮਤੀ ਗਹਿਣੇ ਹਨ। ਪਰ

*ਤੁਲਸੀ ਮਸਤਕ ਤੋ ਨਿਵੇ ਜੋ ਧਨੁਸ਼ ਬਾਣ ਹੋਏ ਹਾਥ॥*

ਤੁਲਸੀ ਦਾ ਸਿਰ ਤਾਂ ਝੁੱਕ ਸਕਦਾ ਹੈ ਜੇ ਹੱਥ ਵਿੱਚ ਧਨੁਸ਼ ਬਾਣ ਹੋਵੇ। ਮੈਂ ਧਨੁਸ਼ਧਾਰੀ

ਦਾ ਪੁਜਾਰੀ ਹਾਂ, ਮੁਰਲੀਧਰ ਦਾ ਪੁਜਾਰੀ ਨਹੀਂ।

ਧਰਮ ਗ੍ਰੰਥਾਂ ਦੀਆਂ ਵਿਚਾਰਾਂ ਵੀ ਅਲੱਗ ਅਲੱਗ ਹਨ। ਜਿਵੇਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਛਿਅ ਘਰ ਛਿਅ ਗੁਰ ਛਿਅ ਉਪਦੇਸ॥*

ਸ਼ਾਸਤਰ ਤਾਂ ਛੇ ਹਨ। ਇਹਨਾਂ ਛੇ ਸ਼ਾਸਤਰਾਂ ਦੇ ਲਿਖਾਰੀ ਗੁਰੂ ਵੀ ਛੇ ਹਨ। ਨਿਆਏ ਨੂੰ ਜਨਮ ਦਿੰਦੇ ਹਨ ਗੌਤਮ, ਸਾਂਖ ਨੂੰ ਜਨਮ ਦਿੰਦੇ ਹਨ ਕਲਪ, ਮਿਮਾਂਸਾ ਨੂੰ ਜਨਮ ਦਿੰਦੇ ਹਨ ਜੈਮਨੀ, ਜੋਗ ਨੂੰ ਜਨਮ ਦਿੰਦੇ ਹਨ ਪਤੰਜਲੀ ਅਤੇ ਇਸੇ ਤਰੀਕੇ ਦੇ ਨਾਲ ਵਿਦਾਂਤ ਨੂੰ ਜਨਮ ਦਿੰਦੇ ਹਨ ਰਿਸ਼ੀ ਵੇਦ ਵਿਆਸ। ਪਰ ਮਹਾਰਾਜ ਕਹਿੰਦੇ ਹਨ ਇਹਨਾਂ ਦੇ ਉਪਦੇਸ਼ ਵੀ ਛੇ ਹਨ।

*ਗੁਰੁ ਗੁਰੁ ਏਕੋ ਵੇਸ ਅਨੇਕ॥*

(ਅੰਗ ੧੨)

ਇਹਨਾਂ ਛੇ ਗੁਰੂਆਂ ਦਾ ਗੁਰੂ ਇੱਕ ਪ੍ਰਮਾਤਮਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਗਿਆਨ ਜਿੱਥੋਂ ਵੀ ਆਉਂਦਾ ਹੈ, ਸਭ ਪ੍ਰਮਾਤਮਾ ਦਾ ਹੈ। ਇਹ ਗਿਆਨ ਦੀਆਂ ਧਾਰਾਵਾਂ ਕਿਉਂ ਬਣ ਜਾਂਦੀਆਂ ਹਨ ਅਲੱਗ ਅਲੱਗ। ਦਰਅਸਲ ਬਾਰਿਸ਼ ਹੋ ਰਹੀ ਹੈ, ਕਿਸੇ ਕੋਲ ਕੌਲੀ ਹੈ, ਕਿਸੇ ਕੋਲ ਗਿਲਾਸ ਹੈ, ਕਿਸੇ ਕੋਲ ਲੋਟਾ ਹੈ, ਕਿਸੇ ਕੋਲ ਥਾਲੀ ਹੈ, ਕਿਸੇ ਕੋਲ ਵੱਡਾ ਥਾਲ ਹੈ ਤੇ ਕਿਸੇ ਕੋਲ ਡੋਲ ਹੈ, ਕਿਉਂਕਿ ਭਾਂਡੇ ਅਲੱਗ ਅਲੱਗ ਹਨ। ਭਾਂਡਿਆਂ ਦੀ ਬਣਾਵਟ ਅਲੱਗ-ਅਲੱਗ ਹੈ ਤਾਂ ਪਾਣੀ ਵੀ ਪੈ ਰਿਹਾ ਹੈ। ਭਾਂਡਿਆਂ ਦੀ ਬਣਾਵਟ ਕਰਕੇ ਪਾਣੀ ਦਾ ਰੂਪ ਉਸਦੇ ਅੰਦਰ ਉਹੀ ਹੋ ਜਾਂਦਾ ਹੈ। ਪਰ ਭਾਂਡਿਆਂ ਵਿੱਚ ਜਿਹੜਾ ਪਾਣੀ ਹੈ ਉਹ ਇਕੋ ਪੱਧਰ ਦਾ ਹੈ। ਭਾਵੇਂ ਛੇ ਗੁਰੂ ਹਨ ਤੇ ਇਹਨਾਂ ਦੇ ਰਾਹੀਂ ਜਿਹੜਾ ਗਿਆਨ ਪ੍ਰਗਟ ਹੋਇਆ ਹੈ, ਇਹਨਾਂ ਛੇ ਗੁਰੂਆਂ ਦਾ ਗੁਰੂ ਉਹ ਇੱਕ ਹੈ। ਇਥੇ ਦਾਅਵੇ ਨਾਲ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗਿਆਨ ਸਾਰਾ ਪ੍ਰਮਾਤਮਾ ਤੋਂ ਆਉਂਦਾ ਹੈ। ਅੱਜ ਤੱਕ ਕਿਸੇ ਵੀ ਇੱਕ ਬ੍ਰਹਮ ਗਿਆਨੀ ਨੇ ਨਹੀਂ ਆਖਿਆ ਕਿ ਮੈਂ ਗਿਆਨ ਆਪਣੇ ਆਪ ਪ੍ਰਾਪਤ ਕੀਤਾ ਹੈ, ਸਭ ਕਹਿੰਦੇ ਹਨ ਪ੍ਰਮਾਤਮਾ ਤੋਂ ਮਿਲਿਆ ਹੈ।

*ਆਦਿ ਅੰਤਿ ਏਕੈ ਅਵਤਾਰਾ॥*
*ਸੋਈ ਗੁਰੂ ਸਮਝਿਯਹੁ ਹਮਾਰਾ॥*

(ਚੌਪਈ ਸਾਹਿਬ)

ਹੁਣ ਗੁਰੂ ਨਾਨਕ ਦੇਵ ਜੀ ਮਹਾਰਾਜ ਇਸੇ ਵਾਕ ਵਿੱਚ ਮੰਗ ਕਰਦੇ ਹਨ-

*ਜੈ ਘਰਿ ਕੀਰਤਿ ਆਖੀਐ*

(ਕੀਰਤਨ ਸੋਹਿਲਾ)

ਜਿਸ ਘਰ ਵਿੱਚ ਕੀਰਤੀ ਚੱਲਦੀ ਹੈ, ਜਿਸ ਘਰ ਵਿਚ ਸਤਿਸੰਗ ਚਲ ਰਿਹਾ ਹੈ, ਹੇ ਕਰਤੇ! ਤੇਰੀ ਗੱਲ ਚੱਲ ਰਹੀ ਹੈ, ਤੇਰੀਆਂ ਬਾਤਾਂ ਚੱਲ ਰਹੀਆਂ ਹਨ,

*ਸੋ ਘਰੁ ਰਾਖੁ ਵਡਾਈ ਤੋਇ॥*

ਉਸ ਘਰ ਦੇ ਵਿੱਚ ਮੈਨੂੰ ਰੱਖ। ਮਨੁੱਖ ਦੀਆਂ ਅਨੇਕਾਂ ਲੋੜਾਂ ਹਨ ਤੇ ਲੋੜਾਂ ਨਾਲੋਂ ਮਨੁੱਖ ਸੰਬੰਧ ਤੋੜ ਨਹੀਂ ਸਕਦਾ। ਲੱਖ ਯਤਨ ਕਰੇ, ਮੈਨੂੰ ਨਹੀਂ ਚਾਹੀਦਾ ਪਾਣੀ ਪਰ ਸਰੀਰ ਮੰਗੇਗਾ, ਲੋੜ ਹੈ। ਲੱਖ ਉੱਚੀ ਅਵਾਜ਼ ਨਾਲ ਆਖਾਂ ਮੈਨੂੰ ਨਹੀਂ ਚਾਹੀਦਾ ਭੋਜਨ ਪਰ ਸਰੀਰ ਨੂੰ ਭੁੱਖ ਲਗੇਗੀ, ਮੰਗੇਗਾ। ਸਰੀਰ ਨੂੰ ਗਰਮੀ ਲੱਗਦੀ ਹੈ, ਸਰਦੀ ਲੱਗਦੀ ਹੈ। ਕੁਝ ਵੱਡੀਆਂ ਵੱਡੀਆਂ ਸਰੀਰ ਦੀਆਂ ਲੋੜਾਂ ਹਨ, ਕੁਝ ਛੋਟੀਆਂ-ਛੋਟੀਆਂ ਲੋੜਾਂ ਹਨ। ਇਸ ਵਾਸਤੇ ਮੈਂ ਅਰਜ਼ ਕਰਦਾ ਹੁੰਦਾ ਹਾਂ ਕਿ ਲੋੜਾਂ ਦਾ ਕੋਈ ਤਿਆਗੀ ਨਹੀਂ ਹੈ।

ਮਹਾਤਮਾ ਬੁੱਧ, ਸੁਆਮੀ ਮਹਾਂਵੀਰ ਅਤੇ ਇਸ ਤਰ੍ਹਾਂ ਦੇ ਹੋਰ ਤਿਆਗੀਆਂ ਦਾ ਧਰਮ ਵਿਅਕਤੀਗਤ ਧਰਮ ਹੈ। ਇਹ ਪ੍ਰਮਾਤਮਾ ਨਾਲ ਜੁੜਨ ਦਾ ਵਸੀਲਾ ਹੈ। ਇਹ ਸਮੂਹਿਕ ਨਹੀਂ, ਸਾਰਿਆਂ ਦਾ ਨਹੀਂ। ਕਾਰਨ? ਜੇਕਰ ਸਾਰੇ ਭਿਖਸ਼ੂ ਬਣ ਜਾਣ, ਫਿਰ ਕੌਣ ਦੇਵੇਗਾ? ਸਾਰੇ ਤਾਂ ਮੰਗਤੇ ਹਨ। ਇਸ ਲਈ ਇਹ ਸਾਰਿਆਂ ਦਾ ਧਰਮ ਨਹੀਂ ਹੈ। ਜੇਕਰ ਸਾਰੇ ਹੀ ਗ੍ਰਿਹਸਤ ਦੇ ਤਿਆਗੀ ਬਣ ਜਾਣ ਤਾਂ 300 ਸਾਲ ਤੋਂ ਬਾਅਦ ਜ਼ਮੀਨ 'ਤੇ ਇੱਕ ਵੀ ਬੰਦਾ ਨਹੀਂ ਲੱਭੇਗਾ। ਮਹਾਤਮਾ ਬੁੱਧ ਦਾ ਧਰਮ ਅਜ਼ੀਮ ਹੈ, ਮਹਾਨ ਹੈ, ਬੜੇ ਵਿਚਾਰਕ ਹਨ, ਪਰ ਉਹਨਾਂ ਦਾ ਧਰਮ ਵਿਅਕਤੀਗਤ ਹੈ। ਸ਼ੇਰਾਂ ਤੋਂ ਜ਼ਮੀਨ ਖ਼ਾਲੀ ਨਹੀਂ ਹੋਵੇਗੀ ਕਿਉਂਕਿ ਸ਼ੇਰ ਤਾਂ ਤਿਆਗ ਨਹੀਂ ਕਰਨਗੇ, ਉਹ ਪ੍ਰਕਿਰਤੀ ਦੇ ਨਿਯਮ ਨਾਲ ਜੀਉਣਗੇ। ਗਊਆਂ ਤੋਂ ਜ਼ਮੀਨ ਖ਼ਾਲੀ ਨਹੀਂ ਹੋਵੇਗੀ, ਕੁੱਤਿਆਂ ਤੋਂ ਖ਼ਾਲੀ ਨਹੀਂ ਹੋਵੇਗੀ, ਸੱਪਾਂ ਤੋਂ ਖ਼ਾਲੀ ਨਹੀਂ ਹੋਵੇਗੀ, ਪੰਛੀਆਂ ਤੋਂ ਖ਼ਾਲੀ ਨਹੀਂ ਹੋਵੇਗੀ ਪਰ ਇਹ ਜ਼ਮੀਨ ਮਨੁੱਖ ਤੋਂ ਖ਼ਾਲੀ ਹੋਵੇਗੀ। ਕਿਉਂਕਿ ਗ੍ਰਿਹਸਤ ਦਾ ਤਿਆਗ ਕਰਦੇ ਹਨ। ਗ੍ਰਿਹਸਤ ਦਾ ਤਿਆਗ ਵਿਅਕਤੀਗਤ ਧਰਮ ਹੈ। ਭਿਖਸ਼ਾ ਮੰਗ ਕੇ ਉਪਜੀਵਕਾ ਚਲਾਉਣੀ, ਵਿਅਕਤੀਗਤ ਧਰਮ ਹੈ। ਬਹੁਤਾ ਸਮਾਂ ਮਿਹਨਤ ਵਿੱਚ ਫ਼ਜ਼ੂਲ ਹੁੰਦਾ ਹੈ, ਭਜਨ ਕਰੀਏ।

ਥਾਈਲੈਂਡ ਵਿੱਚ ਅੰਮ੍ਰਿਤ ਵੇਲੇ 5 ਵਜੇ ਭਿਖਸ਼ੂ ਨਿਕਲਦੇ ਹਨ ਭਿਖਸ਼ਾ ਮੰਗਣ। ਸੂਰਜ ਨਿਕਲਦਾ ਹੈ ਉਸ ਤੋਂ ਪਹਿਲਾਂ ਪਹਿਲਾਂ ਆਪਣੇ ਆਸ਼ਰਮਾਂ ਵਿੱਚ ਆ ਜਾਂਦੇ ਹਨ। ਲੋਕੀਂ ਆਪਣੇ ਘਰ ਦੇ ਬਾਹਰ ਖੜੇ ਹੁੰਦੇ ਹਨ ਭਿਖਸ਼ਾ ਦੇਣ ਵਾਸਤੇ। ਧੰਨ ਗੁਰੂ ਨਾਨਕ ਨੇ ਜੋ ਤਰੀਕਾ ਸਾਨੂੰ ਦਿੱਤਾ ਹੈ-

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥*

(ਅੰਗ ੧੨੪੫)

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*

(ਅੰਗ ੫੨੨)

ਸੂਫ਼ੀ ਫ਼ਕੀਰ ਭਿਖਸ਼ਾ ਮੰਗ ਕੇ ਗੁਜ਼ਾਰਾ ਕਰਦੇ ਹਨ। ਜਿਵੇਂ ਮਿਹਨਤ ਕਰਨ ਵਾਲੇ ਕਈ ਤਰ੍ਹਾਂ ਦੇ ਹਨ ਤੇ ਕਿਰਤ ਦੇ ਵਿੱਚ, ਮਿਹਨਤ ਦੇ ਵਿੱਚ ਖੋਟ ਨੂੰ ਰਲਾ ਲੈਂਦੇ ਹਨ। ਕਰਨਾ ਥੋੜ੍ਹਾ ਹੈ, ਮੰਗਣਾ ਬਹੁਤ ਜ਼ਿਆਦਾ ਹੈ। 10% ਦੁਕਾਨ ਦੇ ਵਿੱਚ ਵਸਤੂ ਦੇ ਵਿੱਚ ਨਫਾ ਨਹੀਂ ਰੱਖਣਾ, 20% ਵੀ ਨਹੀਂ, ਸੈਂਟ ਪ੍ਰਸੈਂਟ। ਜਿਵੇਂ ਕਿਰਤ ਧਰਮ ਦੀ ਵੀ ਹੋ ਸਕਦੀ ਹੈ ਤੇ ਕਿਰਤ ਨੂੰ ਬੇਈਮਾਨੀ 'ਤੇ ਵੀ ਖੜ੍ਹਾ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਭਿਖਸ਼ੂ, ਮੰਗਤਿਆਂ ਦੀ ਦੁਨੀਆਂ ਵਿੱਚ ਅਲੱਗ-ਅਲੱਗ ਮੰਗਤੇ ਹਨ। ਇੱਕ ਤਾਂ ਉਹ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਨੂੰ ਪ੍ਰਮਾਤਮਾ ਦੇ ਲੇਖੇ ਲਾਇਆ ਹੈ, ਸਰੀਰ ਦੀਆਂ ਲੋੜਾਂ ਲਈ ਮੰਗਦੇ ਹਨ। ਇੱਕ ਉਹ ਗਲੀ ਗਲੀ ਦੇ ਵਿੱਚ ਮੰਗਦੇ ਹਨ, ਬਾਜ਼ਾਰ ਵਿੱਚ, ਚੌਂਕ ਵਿੱਚ। ਇਹਨਾਂ ਨੇ ਆਪਣੀ ਜ਼ਿੰਦਗੀ ਨੂੰ ਪ੍ਰਮਾਤਮਾ ਦੇ ਦਾਉ 'ਤੇ ਨਹੀਂ ਲਾਇਆ, ਬਸ ਜਿੰਦਗੀ ਨੂੰ ਹੀ ਮੰਗਣ 'ਤੇ ਲਾਇਆ ਹੈ। ਮੰਗਣਾ ਹੀ ਜੀਵਨ ਦਾ ਲਕਸ਼ ਹੈ, ਹੋਰ ਕੁਝ ਨਹੀਂ। ਭਿਖਸ਼ੂ ਜੀਵਨ ਦਾ ਲਕਸ਼ ਪ੍ਰਮਾਤਮਾ ਹੈ ਪਰ ਸਾਧਨ ਹੈ ਭਿਖਸ਼ਾ ਮੰਗਣਾ। ਭਿਖਾਰੀ, ਮੰਗਤੇ ਇਹ ਨੀਵੀਂ ਸ਼੍ਰੇਣੀ ਦੇ ਹਨ। ਲੁਟੇਰਾ ਤਬਕਾ, ਦੋਰ ਤਬਕਾ ਹੈ ਹੀ ਨੀਵੇਂ ਤਬਕੇ ਦਾ। ਗੁਰੂ ਨਾਨਕ ਨੇ ਸਾਨੂੰ ਕਿਰਤੀ ਬਣਾਇਆ ਹੈ, ਕਿਰਤ ਕਰ। ਫਿਰ ਅਜਿਹਾ ਵੀ ਕਹਿੰਦੇ ਹਨ-



*ਮੰਗਣ ਗਿਆ ਸੋ ਮਰ ਗਿਆ ਮੰਗਣ ਮੂਲ ਨਾ ਜਾਈ॥*
*ਮਾਂਗਤ ਮਾਂਗ ਨਾ ਪਾਇਆ॥*

ਨਾ ਮੰਗ, ਭਿਖਾਰੀ ਨਾ ਬਣ। ਇਸ ਤਰ੍ਹਾਂ ਦੀ ਉੱਮਤ ਨੂੰ ਮੈਂ ਨਹੀਂ ਜਨਮ ਦਿੰਦਾ। ਮਿਹਨਤ ਕਰ।

ਹੈਰਾਨੀ ਦੀ ਗੱਲ ਹੈ, ਸਾਰੀ ਜ਼ਿੰਦਗੀ ਗੁਰੂ ਨਾਨਕ ਨੇ ਭਰਮਨ ਦੇ ਵਿੱਚ ਲੰਘਾਈ, ਉਪਦੇਸ਼ ਤੇ ਸੰਦੇਸ਼ ਦੇ ਵਿੱਚ ਲੰਘਾਈ, ਬਿਰਧ ਅਵਸਥਾ ਵਿੱਚ ਕਰਤਾਰਪੁਰ ਵਿੱਚ ਆਖ਼ਰੀ ਸਮੇਂ ਵਿੱਚ ਹੱਲ ਪਏ ਚਲਾਉਂਦੇ ਹਨ, ਖੇਤੀ ਪਏ ਕਰਦੇ ਹਨ। ਜਗਤ ਨੂੰ ਦੱਸ ਦਿੱਤਾ ਕਿ ਮੈਂ ਕਿਰਤ ਨਹੀਂ ਛੱਡੀ। ਆਖ਼ਰੀ ਦਮ ਤੱਕ ਕਬੀਰ ਕਪੜਾ ਬੁੰਨਦੇ ਰਹੇ। ਜਦੋਂ ਚੇਲਿਆਂ ਨੇ ਕਹਿ ਦਿੱਤਾ ਕਬੀਰ ਨੂੰ ਕਿ ਹੁਣ ਤਾਂ ਛੱਡੋ। ਤੁਹਾਡੀ ਪ੍ਰਸਿੱਧੀ ਬੜੀ ਹੋ ਗਈ ਹੈ। ਚਾਰੋਂ ਪਾਸੇ ਲੋਕੀਂ ਤੁਹਾਨੂੰ ਭਗਤ ਭਗਤ ਕਰਕੇ ਪੂਜਦੇ ਹਨ, ਸਨਮਾਨ ਦਿੰਦੇ ਹਨ, ਹੁਣ ਤਾਂ ਛੱਡੋ। ਕਹਿਣ ਲੱਗੇ ਨਹੀਂ, ਹੁਣ ਤਾਂ ਮੇਰੀ ਕਿਰਤ ਵੀ ਕਿਰਤੀ ਬਣ ਗਈ ਹੈ। ਹੁਣ ਜਦੋਂ ਮੈਂ ਖੱਡੀ ਚਲਾਉਂਦਾ ਹਾਂ ਤੇ ਖੱਡੀ ਦੀ ਧੁੰਨ ਪੈਦਾ ਹੁੰਦੀ ਹੈ ਤਾਂ ਮੇਰੇ ਮਨ ਵਿੱਚੋਂ ਪ੍ਰਭੂ ਦੀ ਧੁੰਨ ਪੈਦਾ ਹੁੰਦੀ ਹੈ। ਹੁਣ ਤਾਂ ਕਪੜੇ ਬੁੰਨਣਾ ਮਨੁੱਖਤਾ ਦੀ ਸੇਵਾ ਬਣ ਗਿਆ ਹੈ। ਹੁਣ ਕਿਉਂ ਛੱਡਾਂ? ਪਹਿਲਾਂ

ਮੈਂ ਸਿਰਫ਼ ਲੋੜਾਂ ਦੀ ਪੂਰਤੀ ਵਾਸਤੇ ਕੱਪੜਾ ਬੁਨਦਾ ਸੀ, ਪਰ ਹੁਣ ਤਾਂ ਕਪੜੇ ਬੁੰਨਣਾ ਸੇਵਾ ਬਣ ਗਿਆ ਹੈ।

ਮਨੁੱਖ ਲੋੜਾਂ ਵਿੱਚ ਨਹੀਂ ਜੀਉਂਦਾ, ਲੋਭ ਵਿੱਚ ਜੀਉਂਦਾ ਹੈ। ਲੋਭ ਮਨੁੱਖ ਦੇ ਮਾਨਸਿਕ ਸਥਲ ਨੂੰ ਇੰਨਾ ਗਿਰਾ ਦਿੰਦੀ ਹੈ ਕਿ ਪ੍ਰਭੂ ਨਾਲ ਜੁੜਨਾ, ਪ੍ਰਭੂ ਚਿੰਤਨ ਕਰਨਾ, ਸਤਿਸੰਗ ਵਿਚ ਬੈਠਣਾ ਔਖਾ ਹੋ ਜਾਂਦਾ ਹੈ। ਇਹ ਲੋਭ ਨਹੀਂ ਕਰਨ ਦਿੰਦਾ। ਮਹਾਰਾਜ ਕਹਿੰਦੇ ਹਨ, ਲੋਭ ਪਾਗ਼ਲ ਕੁੱਤਾ ਬਣਾ ਦਿੰਦਾ ਹੈ ਮਨੁੱਖ ਨੂੰ।

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥*

(ਅੰਗ ੫੦)

ਪਾਗ਼ਲ ਕੁੱਤਾ ਤਾਂ ਕਿਸੇ ਨੂੰ ਨਹੀਂ ਛੱਡਦਾ। ਜਿਸਨੇ ਪਾਲਿਆ ਹੈ ਉਸਨੂੰ ਵੀ ਵੱਢੇਗਾ। ਇਸ ਵਾਸਤੇ ਤਮਾਮ ਸੰਤ ਜਨਾਂ ਨੇ, ਅਵਤਾਰੀਆਂ ਨੇ ਲੋਭ ਦੇ ਤਿਆਗ ਦਾ ਕਿਹਾ ਹੈ। ਲੋੜਾਂ ਦੀ ਸੀਮਾ ਹੈ, ਲੋਭ ਦੀ ਕੋਈ ਸੀਮਾ ਨਹੀਂ। ਜਿਵੇਂ ਭੁੱਖ ਦੀ ਸੀਮਾ ਤਾਂ ਹੈ, ਦੋ ਰੋਟੀਆਂ ਮੈਂ ਨਹੀਂ ਖਾਵਾਂਗਾ ਤਾਂ ਚਾਰ ਖਾ ਲਵਾਂਗਾ। ਚਲੋ ਚਾਰ ਨਹੀਂ ਤਾਂ ਅੱਠ ਖਾ ਲਵਾਂਗਾ, ਸੀਮਾ ਤਾਂ ਹੈ ਪਰ ਸੁਆਦ ਦੀ ਸੀਮਾ ਨਹੀਂ ਹੈ। ਹੁਣ ਬੰਦਾ ਸਾਰਾ ਦਿਨ ਖਾਂਦਾ ਰਹੇਗਾ। ਲੋੜਾਂ ਮਨੁੱਖ ਨੂੰ ਨਹੀਂ ਗਿਰਾਉਂਦੀਆਂ, ਲੋਭ ਗਿਰਾ ਦਿੰਦਾ ਹੈ। ਲੋੜਾਂ ਮਨੁੱਖ ਨੂੰ ਨਹੀਂ ਭਟਕਾਉਂਦੀਆਂ, ਲੋਭ ਭਟਕਾ ਦਿੰਦਾ ਹੈ। ਇਸ ਲੋਭ ਦੀ ਪੂਰਤੀ ਵੀ ਮਨੁੱਖ ਤਿੰਨ ਤਰੀਕਿਆਂ ਨਾਲ ਕਰਦਾ ਹੈ— ਮਿਹਨਤ ਕਰਕੇ, ਮੰਗ ਕੇ ਜਾਂ ਖੋਹ ਕੇ, ਪਰ ਲੋਭ ਦੀ ਪੂਰਤੀ ਹੁੰਦੀ ਨਹੀਂ। ਕਿਰਤ ਨਾਲ ਲੋੜਾਂ ਦੀ ਪੂਰਤੀ ਹੋਵੇਗੀ, ਮੰਗ ਕੇ ਵੀ ਨਹੀਂ ਹੋਵੇਗੀ, ਖੋਹ ਕੇ ਵੀ ਨਹੀਂ ਹੋਵੇਗੀ। ਇਸਦੇ ਵਿੱਚ ਮਨੁੱਖ ਤ੍ਰਿਪਤ ਨਹੀਂ ਹੋ ਸਕਦਾ। ਜਿਸ ਨੁਕਤੇ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਥੇ ਲਿਆ ਹੈ, ਉਹ ਇਹ ਹੈ ਕਿ ਤੂੰ ਮਨੁੱਖ ਹੈਂ, ਬਾਕੀ ਵੀ ਮਨੁੱਖ ਹਨ ਤੇ ਮਨੁੱਖ ਹੋ ਕੇ ਮਨੁੱਖ ਕੋਲੋਂ ਮੰਗਦਾ ਹੈਂ। ਇਹ ਤਾਂ ਬਹੁਤ ਹੀਣੀ ਗੱਲ ਹੈ। ਸਾਰੀ ਮਨੁੱਖਤਾ ਕਿਰਤ ਹੈ, ਕਰਤੇ ਕੋਲੋਂ ਮੰਗ। ਕਿਰਤ ਕੋਲੋਂ ਕਿਉਂ ਮੰਗਦਾ ਹੈਂ? ਤੂੰ ਵੀ ਕਰਤੇ ਦੀ ਕਿਰਤ ਹੈਂ, ਬਾਕੀ ਵੀ ਕਰਤੇ ਦੀ ਕਿਰਤ ਹਨ।

ਉਸ ਕਰਤੇ ਨੇ ਵੱਖ-ਵੱਖ ਭਾਂਡੇ ਬਣਾਏ ਹਨ, ਪਰ ਬਣਾਏ ਉਸ ਇੱਕ ਕਰਤੇ ਨੇ ਹੀ ਹਨ। ਕਿਸੇ ਨੂੰ ਕੁਝ ਬਣਾਇਆ ਹੈ, ਕਿਸੇ ਨੂੰ ਕੁਝ ਬਣਾਇਆ ਹੈ, ਸਾਰੇ ਕਿਰਤ ਹਨ। ਕਵਿਤਾ ਕਵੀ ਦੀ ਕਿਰਤ ਹੈ, ਕਈ ਛੰਦ ਹਨ ਤੇ ਇੱਕ ਛੰਦ ਆਪਣੇ ਨੂੰ ਮਹਾਨ ਬਣਾਉਣਾ ਚਾਹੇ ਤੇ ਦੂਜੇ ਛੰਦ ਨੂੰ ਬੇਨਤੀ ਕਰੇ, ਹੇ ਛੰਦ! ਤੂੰ ਮੈਨੂੰ ਠੀਕ ਕਰ ਦੇ। ਛੰਦ ਛੰਦ ਨੂੰ ਕਿਸ ਤਰ੍ਹਾਂ ਠੀਕ ਕਰ ਸਕਦਾ ਹੈ। ਸ਼ੇਰ ਸ਼ੇਰ ਨੂੰ ਕਿਸ ਤਰ੍ਹਾਂ ਠੀਕ ਕਰ ਸਕਦਾ ਹੈ। ਕਵੀ ਠੀਕ ਕਰ ਸਕਦਾ ਹੈ। ਕਿਰਤ ਕਿਸੇ ਨੂੰ ਮਹਾਨ ਨਹੀਂ ਬਣਾ ਸਕਦੀ, ਕਰਤਾ ਹੀ ਮਹਾਨ ਬਣਾਉਂਦਾ ਹੈ। ਆਪ ਅੱਖਰੀ ਅਰਥ ਸਰਵਨ ਕਰੋ।

ਸੋਰਠਿ ਮਹਲਾ ੫ ਘਰੁ ੧ ਤਿਤੁਕੇ॥ ੧ੴ ਸਤਿਗੁਰ ਪ੍ਰਸਾਦਿ॥

ਰਾਗ ਸੋਰਠਿ ਹੈ ਤੇ ਇੱਕ ਤਾਲ ਦੇ ਵਿੱਚ ਹੈ। ਇਹ ਮਾਤਰਾਵਾਂ ਹੁੰਦੀਆਂ ਹਨ, ਤਾਲ ਹੁੰਦੇ ਹਨ। ਕਿਸ ਤਾਲ ਵਿੱਚ ਗਾਇਨ ਕਰਨਾ ਹੈ? ੴਕਾਰ ਬ੍ਰਹਿਮੰਡ ਦੀ ਧੁਨੀ ਹੈ। ਉਹ ਸਤਿ ਸਰੂਪ ਹੈ। ਉਸੇ ਤੋਂ ਸਾਰਾ ਗਿਆਨ ਆਉਂਦਾ ਹੈ ਤੇ ਉਸਦਾ ਸੁਭਾਅ ਹੈ ਕਰੁਣਾ, ਦਇਆ ਪ੍ਰਸਾਦਿ।

*ਕਿਸ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥*

ਹੇ ਪ੍ਰਭੂ! ਮੈਂ ਕਿਸ ਕੋਲੋ ਮੰਗਾਂ? ਕਿਸ ਦੇ ਅੱਗੇ ਹੱਥ ਫੈਲਾਵਾਂ? ਸਾਰੀ ਤਾਂ ਤੇਰੀ ਹੀ ਕਿਰਤ ਹੈ। ਕਿਰਤ ਦੇ ਕੋਲੋਂ ਮੈਂ ਕਿਉਂ ਮੰਗਾਂ। ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਕੇਵਲ ਕਾਲ ਹੀ ਕਰਤਾਰ ਹੈ-

*ਬਿਨ ਕਰਤਾਰ ਨਾ ਕਿਰਤਮ ਮਾਨੋ॥*

ਕਿਰਤ ਨੂੰ ਕਿਰਤ ਕਰਕੇ ਜਾਣੋ, ਕਰਤਾ ਕਰਕੇ ਨਹੀਂ। ਕਰਤਾਰ ਨੂੰ ਕਰਤਾ ਕਰਕੇ ਜਾਣੋ। ਲਗਪਗ ਕਿਰਤ ਦੇ ਪੁਜਾਰੀ ਹਨ ਅਤੇ ਬਦਕਿਸਮਤੀ ਨਾਲ ਆਪਣੇ ਹੱਥਾਂ ਨਾਲ ਕਬਰ ਬਣਾਈ ਤੇ ਫਿਰ ਚਦਰਾਂ ਚੜ੍ਹਾਉਂਦੇ ਹਨ ਤੇ ਮੱਥਾ ਟੇਕਦੇ ਹਨ। ਆਪਣੀ ਕਿਰਤ ਪ੍ਰਮਾਤਮਾ ਦੀ ਕਿਰਤ ਵੀ ਨਹੀਂ, ਆਪਣੀ ਕਿਰਤ ਨੂੰ ਪੂਜੀ ਜਾਂਦੇ ਹਨ। ਮਹਾਰਾਜ ਇਥੇ ਕਹਿੰਦੇ ਹਨ ਕਿ ਸਭ ਕੁਝ ਤੇਰਾ ਬਣਾਇਆ ਹੈ ਤਾਂ ਫਿਰ ਮੈਂ ਕਿਰਤ ਕੋਲੋਂ ਕਿਉਂ ਮੰਗਾਂ? ਕਿਸਦੀ ਮੈਂ ਉਪਮਾ ਕਰਾਂ? ਜੇ ਸਭ ਕੁਝ ਤੇਰਾ ਕੀਤਾ ਹੋਇਆ ਹੈ, ਤੇਰੀ ਕਿਰਤ ਹੈ।



*ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥*

ਭਾਵੇਂ ਬਹੁਤ ਵੱਡਾ ਦਿਖਾਈ ਦੇ ਰਿਹਾ ਹੈ, ਧਨ ਬਹੁਤ ਜ਼ਿਆਦਾ ਹੈ, ਗੁਣ ਬਹੁਤ ਜ਼ਿਆਦਾ ਹਨ, ਕਲਾ ਬਹੁਤ ਜ਼ਿਆਦਾ ਹੈ, ਸਭ ਕਿਰਤ ਹੈ। ਸਾਰੀ ਕਲਾ ਤੇਰੇ ਕੋਲੋਂ ਆਉਂਦੀ ਹੈ।

*ਤੂੰ ਸਰਬ ਕਲਾ ਕਾ ਗਿਆਤਾ॥*

ਸਾਰਾ ਰੰਗ ਰੂਪ ਤੇਰੇ ਕੋਲੋਂ ਆਉਂਦਾ ਹੈ, ਸਾਰੇ ਪਦਾਰਥ ਤੇਰੇ ਕੋਲੋਂ ਆਉਂਦੇ ਹਨ। ਇਹ ਜੋ ਵੱਡੇ ਵੱਡੇ ਦਿਖਾਈ ਦੇ ਰਹੇ ਹਨ ਮੈਂ ਇਹਨਾਂ ਕੋਲੋਂ ਵੀ ਨਹੀਂ ਮੰਗਦਾ। ਇਹਨਾਂ ਨੇ ਵੀ ਇੱਕ ਦਿਨ ਖ਼ਾਕ ਹੋ ਜਾਣਾ ਹੈ, ਮੈਂ ਵੀ ਖ਼ਾਕ ਹੋ ਜਾਣਾ ਹੈ।

*ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵਨਿਧਿ ਦੇਸੀ॥ ੧॥*

ਉਹ ਜੋ ਆਕਾਰ ਤੋਂ ਰਹਿਤ ਹੈ, ਜਿਸਦੇ ਵਿੱਚ ਭੈਅ ਨਹੀਂ ਹੈ, ਉਹੀ ਸਾਰੀਆਂ ਸਿੱਧੀਆਂ ਦਾ ਦਾਤਾ ਹੈ, ਉਹੀ ਸਾਰੇ ਖ਼ਜ਼ਾਨਿਆਂ ਦਾ ਦਾਤਾ ਹੈ। ਇਸ ਲਈ ਸੁਖਮਨੀ ਸਾਹਿਬ ਵਿੱਚ ਐਲਾਨੀਆਂ ਗੁਰੂ ਅਰਜਨ ਦੇਵ ਜੀ ਨੇ ਕਹਿ ਦਿੱਤਾ-

*ਮਾਨੁਖ ਕੀ ਟੇਕ ਬ੍ਰਿਥੀ ਸਭਿ ਜਾਨਿ॥*

(ਅੰਗ ੨੮੧)

ਜ਼ਿੰਦਗੀ ਨੂੰ ਵਿਅਰਥ ਕਰਨਾ ਹੈ ਤਾਂ ਟੇਕ ਮਨੁੱਖ ਨੂੰ ਬਣਾ ਲੈ। ਟੇਕ ਗੁਰੂ ਤਾਂ ਬਣਦੀ ਨਹੀਂ, ਪ੍ਰਭੂ ਤਾਂ ਬਣਦੀ ਨਹੀਂ। ਉਸਦੇ ਅੱਗੇ ਲੋਕੀਂ ਪ੍ਰਾਰਥਨਾ ਕਰਦੇ ਨਹੀਂ। ਕੋਈ ਕਿਸੇ ਡੇਰੇ ਵਿੱਚ ਧੱਕੇ ਖਾ ਰਹੇ ਹਨ, ਕੋਈ ਕਿਸੇ ਡੇਰੇ ਵਿੱਚ ਧੱਕੇ ਖਾ ਰਹੇ ਹਨ। ਪ੍ਰਮਾਤਮਾ ਦੇ ਅੱਗੇ ਅਰਦਾਸ ਕਰਨੀ ਆਉਂਦੀ ਨਹੀਂ। ਕਾਰਨ, ਭਰੋਸਾ ਹੀ ਕੋਈ ਨਹੀਂ।

*ਹਰਿ ਜੀਉ ਤੇਰੀ ਦਾਤੀ ਰਾਜਾ॥*

ਹੇ ਹਰੀ ! ਤੂੰ ਦੇਵੇਂ ਤਾਂ ਮੈਂ ਰੱਜ ਸਕਦਾ ਹਾਂ, ਮਨੁੱਖ ਦੇ ਦਿੱਤਿਆਂ ਮੈਂ ਨਹੀਂ ਰੱਜਾਂਗਾ। ਕਾਰਨ, ਮਨੁੱਖ ਦੇ ਦੇਣ ਦੀ ਸੀਮਾ ਹੁੰਦੀ ਹੈ। ਇੱਕ ਦਿਨ ਹੱਥ ਪਿੱਛੇ ਕਰ ਲਏਗਾ, ਪੁੱਤਰ ਹੁਣ ਮੈਂ ਨਹੀਂ ਦੇ ਸਕਦਾ, ਪਰ ਪ੍ਰਮਾਤਮਾ ਦੇ ਦੇਣ ਦੀ ਸੀਮਾ ਨਹੀਂ ਹੈ-

*ਦੇਦਾ ਦੇ ਲੈਦੇ ਥਕ ਪਾਹਿ॥*

(ਅੰਗ ੨)

ਉਹ ਦਿੰਦਿਆਂ ਦਿੰਦਿਆਂ ਨਹੀਂ ਥੱਕਦਾ, ਪਰ ਲੈਂਦੇ ਲੈਂਦੇ ਸੰਸਾਰ ਥੱਕ ਜਾਂਦਾ ਹੈ। ਜਿਹੜਾ ਦਿੰਦਿਆਂ ਥੱਕਦਾ ਨਹੀਂ, ਉਸਦੇ ਪਾਸੋਂ ਨਹੀਂ ਮੰਗਦੇ ਤੇ ਜਿਹੜੇ ਹੱਥ ਹੀ ਸੰਕੋਚ ਲੈਂਦੇ ਹਨ, ਉਹਨਾਂ ਦੇ ਅੱਗੇ ਹੱਥ ਫੈਲਾਉਂਦੇ ਹਾਂ। ਰੱਜ ਸਕਦਾ ਹਾਂ ਮੈਂ ਜੇ ਤੂੰ ਮੇਰੀ ਝੋਲੀ ਵਿੱਚ ਪਾਵੇਂ।



*ਮਾਣਸੁ ਬਪੁੜਾ ਕਿਆ ਸਾਲਾਹੀ*

*ਕਿਆ ਤਿਸ ਕਾ ਮੁਹਤਾਜਾ॥ ਰਹਾਉ॥*

ਕਿਉਂ ਮੈਂ ਮਨੁੱਖ ਦੀ ਸਿਫਤੋ ਸਲਾਹ ਕਰਾਂ? ਕਿਉਂ ਮੈਂ ਉਸਨੂੰ ਦਾਤਾ ਆਖਾਂ? ਮਨੁੱਖ ਦੇ ਦਿੱਤਿਆਂ ਨਾ ਅੱਜ ਤੱਕ ਕੋਈ ਰੱਜਿਆ ਹੈ ਤੇ ਨਾ ਰੱਜ ਸਕਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ-ਹੇ ਪ੍ਰਭੂ! ਤੂੰ ਹੀ ਸਭ ਨੂੰ ਰਜਾਉਂਦਾ ਹੈਂ।

*ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ॥*

ਜਿਹੜਾ ਉਸ ਪ੍ਰਮਾਤਮਾ ਦੇ ਨਾਮ ਵਿੱਚ ਜੁੜਦਾ ਹੈ, ਪ੍ਰਮਾਤਮਾ ਉਸ ਦੀਆਂ ਸਾਰੀਆਂ ਭੁੱਖਾਂ ਮਿਟਾ ਦਿੰਦਾ ਹੈ, ਧਿਆਨ ਜੋੜਨ ਕਰਕੇ।

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

(ਅੰਗ ੯੧੭)

ਜ਼ਿੰਦਗੀ ਲੋੜਾਂ 'ਤੇ ਸੀਮਤ ਹੋ ਜਾਂਦੀ ਹੈ, ਲੋੜ ਪੂਰੀ ਹੋ ਗਈ, ਭੁੱਖ ਮਿੱਟ ਜਾਂਦੀ ਹੈ, ਪਰ ਯਕੀਨ ਜਾਣੋ, ਲੋਭੀ ਮਰਦੇ ਦਮ ਤੱਕ ਭੁੱਖਾ ਰਹਿੰਦਾ ਹੈ। ਇਹ ਜਿਉਂਦਾ ਹੈ ਭਿਖਾਰੀ ਦੀ ਤਰ੍ਹਾਂ, ਮਰਦਾ ਵੀ ਭਿਖਾਰੀ ਦੀ ਤਰ੍ਹਾਂ ਹੈ। ਧਿਆਨ ਜੋੜਦਿਆਂ ਲੋਭ ਸ਼ਾਂਤ ਹੋ ਜਾਂਦਾ ਹੈ,

ਜ਼ਿੰਦਗੀ ਲੋੜਾਂ 'ਤੇ ਸੀਮਤ ਹੋ ਜਾਂਦੀ ਹੈ। ਅਜਿਹਾ ਮਨੁੱਖ ਆਨੰਦ ਮਾਣਦਾ ਹੈ, ਸੁੱਖ ਮਾਣਦਾ ਹੈ।

*ਐਸਾ ਧਨੁ ਦੀਆ ਸੁਖ ਦਾਤੈ ਨਿਖੁਟਿ ਨ ਕਬ ਹੀ ਜਾਈ॥*

ਅਜਿਹਾ ਨਾਮ ਦਾ ਧਨ ਉਸਨੇ ਝੋਲੀ ਵਿੱਚ ਪਾਇਆ ਹੈ ਜਿੰਨਾ ਵੰਡੀਏ ਖ਼ਤਮ ਹੁੰਦਾ ਹੀ ਨਹੀਂ।

*ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨਾ ਘਾਟਿ॥*

(ਅੰਗ ੩੦੦)

ਕੋਲ ਧਨ ਹੈ ਤੇ ਚਾਰ ਪੁੱਤਰਾਂ ਵਿੱਚ ਵੰਡਣਾ ਹੈ, ਘੱਟ ਜਾਏਗਾ। ਸਾਰੀ ਦੁਨੀਆਂ ਵਿੱਚ ਨਾਮ ਜੱਪਦਾ ਰਹਿ ਤੇ ਜਪਾਉਂਦਾ ਰਹਿ, ਜੱਪਦਿਆਂ ਜੱਪਦਿਆਂ ਵੱਧੇਗਾ, ਘੱਟੇਗਾ ਨਹੀਂ। ਇਹ ਇੱਕ ਅਜਿਹੀ ਦੌਲਤ ਹੈ ਜੋ ਹਮੇਸ਼ਾ ਵੱਧਦੀ ਹੈ। ਮਨੁੱਖ ਕੋਲੋਂ ਸਾਰੀ ਜਿੰਦਗੀ ਮੰਗਦਾ ਰਹੇਂਗਾ, ਪਰ ਨੰਦ ਲਾਲ ਕਹਿੰਦੇ ਹਨ, ਜਿਹੜੇ ਰੱਬ ਕੋਲੋਂ ਮੰਗਦੇ ਹਨ, ਬਾਦਸ਼ਾਹ ਹੋ ਜਾਂਦੇ ਹਨ।

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*

(ਅੰਗ ੫)



ਤੂੰ ਬਜ਼ੁਰਗ ਹੋਣਾ ਚਾਹੁੰਦਾ ਹੈਂ, ਰੱਜਣਾ ਚਾਹੁੰਦਾ ਹੈਂ, ਮਹਾਨ ਹੋਣਾ ਚਾਹੁੰਦਾ ਹੈਂ, ਬੰਦਗੀ ਕਰ, ਤ੍ਰਿਪਤ ਹੋ ਜਾਏਂਗਾ ਨਹੀਂ ਤਾਂ ਸਾਰੀ ਜਿੰਦਗੀ ਮੰਗਤਾ ਹੀ ਰਹੇਂਗਾ। ਕਹਿੰਦੇ ਹਨ ਭਾਈ ਸਾਹਿਬ ਭਾਈ ਨੰਦ ਲਾਲ ਦੇ ਸ਼ਰੀਕ ਜਦੋਂ ਅਨੰਦਪੁਰ ਸਾਹਿਬ ਪਹੁੰਚੇ ਤਾਂ ਦੁੱਖ ਬੜਾ ਹੋਇਆ ਉਹਨਾਂ ਨੂੰ। ਮੁਲਤਾਨ ਤੋਂ ਆਏ ਸਨ। ਸ਼ਾਇਦ ਆਪ ਜੀ ਨੂੰ ਪਤਾ ਹੋਵੇ ਨੰਦ ਲਾਲ ਬਹਾਦਰ ਸ਼ਾਹ ਦੇ ਇਹ ਅਤਾਲੀਕ ਸਨ। ਔਰੰਗਜ਼ੇਬ ਦੇ ਜੋ ਪੋਤਰੇ ਸਨ, ਉਹਨਾਂ ਨੂੰ ਪੜ੍ਹਾਉਂਦੇ ਸਨ। ਫ਼ਾਰਸੀ ਉਰਦੂ ਵਿੱਚ ਪੜ੍ਹਾਉਣ ਵਾਲੇ ਨੂੰ ਅਤਾਲੀਕ ਕਹਿੰਦੇ ਹਨ। ਇੱਕ ਦਿਨ ਕਿਤੇ ਕੁਰਾਨ ਦੀ ਆਇਤਾਂ ਦੇ ਇਸ ਢੰਗ ਨਾਲ ਅਰਥ ਕੀਤੇ, ਅਜੇ ਸ਼ਹਿਨਸ਼ਾਈਅਤ ਔਰੰਗਜ਼ੇਬ ਦੀ ਚੱਲ ਰਹੀ ਸੀ ਤੇ ਬਹਾਦਰ ਸ਼ਾਹ ਨੂੰ ਅਜੇ ਗੱਦੀ ਨਹੀਂ ਮਿਲੀ ਸੀ। ਜਦੋਂ ਕੰਨਾਂ ਦੇ ਵਿੱਚ ਉਹ ਅਰਥ ਪੈ ਗਏ ਤਾਂ ਔਰੰਗਜ਼ੇਬ ਨੇ ਮੁਰਾਦ ਨੂੰ ਕਹਿ ਦਿੱਤਾ ਕਿ ਅਜਿਹਾ ਰੌਸ਼ਨ ਦਿਮਾਗ਼ ਬੰਦਾ ਹਿੰਦੂ ਨਹੀਂ ਚਾਹੀਦਾ। ਅੱਧੀ ਰਾਤ ਦੇ ਸਮੇਂ ਮੁਰਾਦ ਆਇਆ ਹੈ ਨੰਦ ਲਾਲ ਦੇ ਕੋਲ। ਸੁੱਤੇ ਹੋਏ ਭਾਈ ਸਾਹਿਬ ਨੂੰ ਜਗਾਇਆ, ਆਖਿਆ ਮੇਰਾ ਘੋੜਾ ਲੈ ਲਉ ਤੇ ਭੱਜ ਜਾਉ। ਕਿਉਂ? ਤੁਹਾਡਾ ਰੌਸ਼ਨ ਦਿਮਾਗ਼ ਖ਼ਤਰੇ ਵਿੱਚ ਹੈ। ਨੰਦ ਲਾਲ ਕਹਿੰਦੇ ਹਨ, ਮਿੱਤਰਾ, ਕਿਥੇ ਭੱਜ ਜਾਵਾਂ? ਸਾਰੇ ਭਾਰਤ ਵਿੱਚ ਰਾਜ ਤਾਂ ਇਸਦਾ ਹੀ ਹੈ। ਮੁਰਾਦ ਨੇ ਕਿਹਾ, ਇਕ ਜਗ੍ਹਾ ਅਜਿਹੀ ਹੈ ਜਿਥੇ ਔਰੰਗਜ਼ੇਬ ਦਾ ਹੁਕਮ ਨਹੀਂ ਚੱਲਦਾ, ਧੰਨ ਗੁਰੂ ਗੋਬਿੰਦ ਸਿੰਘ ਜੀ

ਦਾ ਹੁਕਮ ਚਲਦਾ ਹੈ। ਉਹ ਕਿਹੜੀ ਥਾਂ ਹੈ? ਉਹ ਅਨੰਦਪੁਰ ਸਾਹਿਬ ਹੈ।

ਰਾਤ ਨੂੰ ਸਫ਼ਰ ਕਰਦੇ ਸਨ, ਦਿਨੇ ਕਿਤੇ ਛੁੱਪ ਜਾਂਦੇ ਸਨ। ਮੰਜ਼ਿਲ 'ਤੇ ਪਹੁੰਚ ਗਏ। ਸਤਿਗੁਰੂ ਦੇ ਦਰਬਾਰ ਵਿੱਚ ਹਾਜ਼ਰੀ ਭਰੀ ਤੇ ਕਹਿਣ ਲੱਗੇ, ਮਹਾਰਾਜ! ਮੈਂ ਆਪ ਜੀ ਦੇ ਕੋਲ ਰਹਿਣਾ ਹੈ। ਇੱਥੇ ਰਹਿਣਾ ਹੈ? ਹਾਂ, ਇਥੇ ਰਹਿਣਾ ਹੈ। ਤਿੰਨ ਚਾਰ ਦਿਨ ਤੋਂ ਬਾਅਦ ਭਾਈ ਸਾਹਿਬ ਸਤਿਗੁਰੂ ਨੂੰ ਕਹਿਣ ਲੱਗੇ ਕਿ ਜਦੋਂ ਮੈਂ ਇਥੇ ਰਹਿਣਾ ਹੈ ਤੇ ਤੁਸੀਂ ਰੱਖ ਲਿਆ ਹੈ ਤਾਂ ਕੋਈ ਸੇਵਾ ਬਖ਼ਸ਼ ਦਿਉ ਮੈਨੂੰ। ਸਤਿਗੁਰੂ ਕਹਿੰਦੇ ਹਨ, ਕੀ ਕਰ ਸਕਦਾ ਹੈਂ ਤੂੰ। ਮਹਾਰਾਜ ਮੈਂ ਰੌਸ਼ਨ ਦਿਮਾਗ਼ ਹਾਂ, ਮੈਂ ਰੌਸ਼ਨ ਜ਼ਮੀਰ ਹਾਂ, ਮੇਰੀ ਕਲਮ ਚੋਂ ਨਗ਼ਮੇ ਨਿਕਲਦੇ ਹਨ। ਸਤਿਗੁਰੂ ਕਹਿਣ ਲੱਗੇ ਤੂੰ ਰੌਸ਼ਨ ਜ਼ਮੀਰ ਹੈਂ? ਹਾਂ, ਰੌਸ਼ਨ ਜ਼ਮੀਰ ਹਾਂ। ਦਿਮਾਗ਼ ਦਾ ਧਨੀ ਹੈਂ? ਧਨੀ ਹਾਂ। ਇਥੇ ਰਹਿਣਾ ਵੀ ਹੈ? ਹਾਂ ਮਹਾਰਾਜ ਰਹਿਣਾ ਵੀ ਹੈ। ਸੇਵਾ ਵੀ ਕਰਨੀ ਹੈ? ਹਾਂ, ਸੇਵਾ ਵੀ ਕਰਨੀ ਹੈ। ਚੰਗਾ ਤੂੰ ਲੰਗਰ ਦੇ ਭਾਂਡੇ ਹੀ ਮਾਂਜਿਆ ਕਰ।

ਕਹਿੰਦੇ ਹਨ, ਦਿਲ ਨੰਦ ਲਾਲ ਦਾ ਬੜਾ ਟੁੱਟਿਆ। ਕਹਿੰਦਾ ਮੈਂ ਇੰਨਾ ਰੌਸ਼ਨ ਦਿਮਾਗ਼ ਹਾਂ, ਕੋਈ ਲਿਖਣ ਪੜ੍ਹਨ ਦੀ ਸੇਵਾ ਦਿੰਦੇ, ਲੰਗਰ ਦੇ ਭਾਂਡੇ ਮਾਂਜਾਂ, ਕਦੀ ਮਾਂਜੇ ਨਹੀਂ ਸਨ। ਰੋਜ਼ ਰੋਜ਼ ਲੰਗਰ ਦੇ ਭਾਂਡੇ ਮਾਂਜਦਿਆਂ, ਹੰਕਾਰ ਮਿੱਟਦਾ ਗਿਆ। ਸਹੀ ਮਾਇਨੇ ਵਿੱਚ ਭਾਂਡੇ ਮਾਂਜਣਾ ਮਨ ਮਾਂਜਣਾ ਹੁੰਦਾ ਹੈ। ਸ਼ਰਧਾ ਨਾਲ ਕਰੇ ਫਿਰ ਅਜਿਹਾ ਹੋ ਜਾਂਦਾ ਹੈ। ਸ਼ਰੀਕਾਂ ਨੂੰ ਕਿਤੇ ਪਤਾ ਲੱਗ ਗਿਆ। ਸਹੁਰਾ ਪਰਿਵਾਰ ਦੁੱਖੀ ਹੋ ਕੇ ਮੁਲਤਾਨ ਤੋਂ ਅਨੰਦਪੁਰ ਸਾਹਿਬ ਪਹੁੰਚਿਆ। ਸ਼ਰੀਕ ਜਦੋਂ ਪਹੁੰਚੇ ਤੇ ਨੰਦ ਲਾਲ ਨੂੰ ਸਮਝਾਉਂਦੇ ਹਨ। ਰੱਬ ਦੀ ਨੇਤ, ਜਦੋਂ ਸ਼ਰੀਕ ਪਹੁੰਚੇ ਸਨ ਉਦੋਂ ਵੀ ਨੰਦ ਲਾਲ ਭਾਂਡੇ ਮਾਂਜ ਰਿਹਾ ਸੀ। ਸ਼ਰੀਕਾਂ ਨੇ ਕਿਹਾ, ਹੁਣੇ ਤੁਸੀਂ ਸਾਡੇ ਨਾਲ ਚੱਲੋ, ਗੁਰੂ ਗੋਬਿੰਦ ਸਿੰਘ ਨੇ ਤੁਹਾਡੀ ਕਦਰ ਨਹੀਂ ਕੀਤੀ। ਨੰਦ ਲਾਲ ਆਪਣੇ ਸ਼ਰੀਕਾਂ ਨੂੰ ਕਹਿੰਦੇ ਹਨ— ਨਸੀਹਤ ਕਰਨ ਵਾਲਿਉ! ਨਸੀਹਤ ਨਾ ਕਰੋ। ਇਹ ਮਸਤਾਨਿਆਂ ਦੀ ਮਹਿਫ਼ਲ ਹੈ। ਨੰਦ ਲਾਲ ਉਥੇ ਪਹੁੰਚ ਗਿਆ ਹੈ, ਜਿਥੇ ਤੁਹਾਡੀ ਨਸੀਹਤ ਨਹੀਂ ਪਹੁੰਚ ਸਕਦੀ। ਇਕ ਪਾਸੇ ਸਾਰੀ ਗੁਫ਼ਤਗੂ ਖੜੇ ਹੋ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸੁਣ ਲਈ। ਪਹੁੰਚ ਗਏ ਤੇ ਸ਼ਰੀਕਾਂ ਦੇ ਸਾਹਮਣੇ ਨੰਦ ਲਾਲ ਨੂੰ ਕਹਿੰਦੇ ਹਨ ਕਿ ਅਸੀਂ ਤੈਨੂੰ ਕੋਈ ਚੰਗੀ ਸੇਵਾ ਨਹੀਂ ਦੇ ਸਕੇ। ਨੰਦ ਲਾਲ ਕਹਿੰਦੇ ਹਨ-ਹੇ ਮੇਰੇ ਪਾਤਿਸ਼ਾਹ! ਕੋਈ ਭੁੱਲ ਕੇ ਵੀ ਤੁਹਾਡੀ ਗਲੀ ਚੋਂ ਲੰਘ ਜਾਏ, ਉਹ ਦੋ ਜਹਾਨਾਂ ਦੀ ਬਾਦਸ਼ਾਹਤ ਨੂੰ ਠੁਕਰਾ ਦਿੰਦਾ ਹੈ ਤੇ ਜਿਹੜਾ ਲੰਘ ਜਾਏ ਉਹ ਇੰਨਾ ਮਾਲਾਮਾਲ ਹੋ ਜਾਂਦਾ ਹੈ, ਮੈਂ ਤਾਂ ਬੂਹਾ ਮੱਲ ਕੇ ਬੈਠਾ ਹੋਇਆ ਹਾਂ। ਜਿਹੜਾ ਹਰ ਸਮੇਂ ਕਦਮਾਂ ਵਿੱਚ ਰਹਿੰਦਾ ਪਿਆ ਹੈ, ਉਸਦੇ ਕੋਲ ਕਿਹੜੀ ਚੀਜ਼ ਦੀ ਕਮੀ ਹੈ। ਤੇਰੀ ਗਲੀ ਦਾ ਜਿਹੜਾ ਮੰਗਤਾ ਹੈ ਉਹ ਵੀ ਬਾਦਸ਼ਾਹ ਬਣ ਜਾਂਦਾ ਹੈ।

*ਅਨਦੁ ਭਇਆ ਸੁਖ ਸਹਜਿ ਸਮਾਣੇ*
*ਸਤਿਗੁਰਿ ਮੇਲਿ ਮਿਲਾਈ॥ ੨॥*

ਹੇ ਪ੍ਰਭੂ! ਤੇਰੀ ਦਾਤ ਮਹਾਨ ਬਣਾ ਦਿੰਦੀ ਹੈ ਅਤੇ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

ਲੋਭ ਅੰਦਰ ਦਾ ਸ਼ਾਂਤ ਹੋ ਜਾਂਦਾ ਹੈ।

*ਮਨੁ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ॥*

ਹੇ ਮਨ! ਤੂੰ ਅਨਦਿਨ ਨਾਮ ਜੱਪ। ਦਿਨ ਰਾਤ ਨਾਮ ਹੀ ਜੱਪ। ਨਾ ਮੰਗ ਮਨੁੱਖ ਕੋਲੋਂ।

*ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥*

ਸੰਤ ਜਨਾਂ ਦਾ ਉਪਦੇਸ਼ ਸੁਣ, ਪੀਰ ਪੈਗੰਬਰਾਂ ਦੀ ਬਾਣੀ ਸੁਣ ਤਾਕਿ ਲੋਕਾਂ ਦੀ ਮੁਥਾਜੀ ਤੇਰੀ ਮਿੱਟ ਜਾਏ।

*ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥ ੩॥*

ਜਿਨ੍ਹਾਂ ਦੇ ਉੱਤੇ ਰਹਿਮਤ ਹੋ ਜਾਂਦੀ ਹੈ, ਪੂਰਬਲੇ ਸੰਜੋਗ ਹੁੰਦੇ ਹਨ, ਉਹ ਪ੍ਰਭੂ ਫਿਰ ਤੇਰੀ ਬਾਣੀ ਨਾਲ ਹੀ ਜੁੜ ਜਾਂਦੇ ਹਨ ਤੇ ਤੇਰੇ ਕੋਲੋਂ ਹੀ ਮੰਗਦੇ ਹਨ।

*ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ॥*

ਹੇ ਪ੍ਰਭੂ! ਜੋ ਤੇਰੀ ਦਾਤ ਹੈ, ਉਸਦੀ ਕੀ ਕੀਮਤ? ਉਹ ਸੀਮਾ ਦੇ ਵਿੱਚ ਨਹੀਂ ਹੈ, ਤੇਰਾ ਦਿੱਤਾ ਹੋਇਆ ਸੀਮਾ ਦੇ ਵਿੱਚ ਨਹੀਂ ਹੈ। ਜੇਕਰ ਕੋਈ ਅਨੁਭਵੀ ਕਵੀ ਹੈ ਤਾਂ ਉਹ ਵੀ ਕਹਿ ਦਿੰਦਾ ਹੈ ਕਵਿਤਾ ਦਾ ਅੰਤ ਨਹੀਂ ਹੈ, ਅਸੀਮ ਹੈ। ਹੇ ਪਰੀਪੂਰਨ ਪ੍ਰਮਾਤਮਾ! ਪਦਾਰਥਾਂ ਦਾ ਵੀ ਕੋਈ ਅੰਤ ਨਹੀਂ ਹੈ, ਅਸੀਮ ਹੈ।

*ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ॥*



ਹੇ ਪਰੀਪੂਰਨ ਪ੍ਰਮਾਤਮਾ! ਸਭ ਕੁਝ ਤੇਰੀ ਕਿਰਤ ਹੈ। ਅਸੀਂ ਤੇਰੇ ਬੱਚੇ ਹਾਂ, ਤੂੰ ਸਾਡਾ ਪਾਲਣਹਾਰਾ ਹੈਂ।

*ਰਾਖਿ ਲੇਹੁ ਨਾਨਕੁ ਜਨੁ ਤੁਮਰਾ*
*ਜਿਉ ਪਿਤਾ ਪੂਤ ਕਿਰਪਾਲਾ॥ ੪॥ ੧॥*

ਭਾਵੇਂ ਲੱਖ ਗ਼ਲਤੀਆਂ ਕਰਦਾ ਹੈ ਬੱਚਾ, ਪਿਉ ਫਿਰ ਵੀ ਕਠੋਰ ਨਹੀਂ ਹੁੰਦਾ। ਦਇਆ ਦੇ ਘਰ ਵਿੱਚ ਆ ਕੇ ਬੱਚੇ ਨੂੰ ਗਲ ਨਾਲ ਲਾਉਂਦਾ ਹੈ, ਸਾਰੀਆਂ ਦਾਤਾਂ ਦਿੰਦਾ ਹੈ। ਹੇ ਪ੍ਰਭੂ! ਤੇਰੇ ਬੱਚੇ ਹਾਂ, ਸਦੀਵੀ ਗਲ ਨਾਲ ਲਾਈ ਰੱਖ। ਇਸ ਤਰ੍ਹਾਂ ਸਾਡੀ ਪਾਲਣਾ ਕਰ ਜਿਵੇਂ ਸਰੀਰਕ ਪਿਤਾ ਆਪਣੇ ਬੱਚੇ ਦੀ ਦੇਖ ਰੇਖ ਕਰਦਾ ਹੈ। ਹਰ ਸਮੇਂ ਆਪਣੇ ਚਰਨਾਂ ਨਾਲ ਜੋੜੀ ਰੱਖ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਖ਼ਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਬਾਬਾ ਆਇਆ ਹੈ ਉਠਿ ਚਲਣਾ

ਵਡਹੰਸੁ ਮਹਲਾ ੧ ॥

ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ॥
ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ॥
ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ॥
ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ॥
ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ॥
ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ॥ ੧ ॥
ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ॥
ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ॥
ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ॥
ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ॥
ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ॥
ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ॥ ੨ ॥
ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥
ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ॥
ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ॥
ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ॥
ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ॥ ੩ ॥
ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ॥
ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ॥

*ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ॥*
*ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ॥*
*ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ॥*
*ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ॥ ੪॥ ੫॥*

(ਅੰਗ ੫੮੧)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ। ਸਾਨੂੰ ਤਿੰਨ ਘਟਨਾਵਾਂ ਤੋਂ ਲੰਘਣਾ ਪੈਂਦਾ ਹੈ-ਜਨਮ, ਜੀਵਨ, ਮਰਨ। ਜਨਮ ਹੋਇਆ ਹੈ, ਪ੍ਰਭਾਵਿਤ ਦੂਜੇ ਹੁੰਦੇ ਹਨ, ਖ਼ੁਸ਼ੀਆਂ ਦੂਜੇ ਮਨਾਉਂਦੇ ਹਨ। ਮਰਨ ਹੋਇਆ ਹੈ, ਪ੍ਰਭਾਵਿਤ ਦੂਜੇ ਹੁੰਦੇ ਹਨ, ਰੋਂਦੇ ਪਿੱਟਦੇ ਦੂਸਰੇ ਹਨ। ਜੀਵਨ ਵਿੱਚ ਤਾਂ ਮੈਂ ਖ਼ੁਦ ਰੋਂਦਾ ਰਹਿੰਦਾ ਹਾਂ, ਹੱਸਦਾ ਰਹਿੰਦਾ ਹਾਂ। ਜੀਵਨ ਵਿੱਚ ਮੈਂ ਪ੍ਰਭਾਵਿਤ ਹੁੰਦਾ ਹਾਂ ਦੂਜਿਆਂ ਤੋਂ। ਬਸ ਇਹ ਤਿੰਨ ਘਟਨਾਵਾਂ ਹਨ। ਜਨਮ ਹੋਇਆ ਮਾਂ ਪ੍ਰਭਾਵਿਤ ਹੈ, ਪਿਤਾ ਪ੍ਰਭਾਵਿਤ ਹੈ, ਭੈਣ ਪ੍ਰਭਾਵਿਤ ਹੈ, ਵਧਾਈਆਂ ਹਨ, ਲੱਡੂ ਹਨ, ਦੂਜੇ ਪ੍ਰਭਾਵਿਤ ਹਨ। ਮੈਂ ਦੂਜਿਆਂ ਤੋਂ ਪ੍ਰਭਾਵਿਤ ਹੁੰਦਾ ਤਾਂ ਕਦੀ ਦੁੱਖੀ, ਕਦੀ ਸੁੱਖੀ, ਕਦੀ ਸੋਗ ਸੰਤਾਪ ਵਿੱਚ ਹੁੰਦਾ, ਕਦੀ ਪ੍ਰਸੰਨ ਚਿੱਤ ਹੁੰਦਾ, ਕਦੀ ਖੇੜੇ ਵਿੱਚ ਹੁੰਦਾ, ਕਦੀ ਢਹਿੰਦੀ ਕਲਾ ਵਿੱਚ ਹੁੰਦਾ।



*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*

(ਅੰਗ ੮੭੬)

ਕਦੀ ਮੈਂ ਇੰਨੀਆਂ ਬੁਲੰਦੀਆਂ 'ਤੇ ਹੁੰਦਾ ਹਾਂ, ਮਾਨੋ ਆਸਮਾਨ ਛੂਹ ਲਵਾਂਗਾ। ਕਦੀ ਮੈਂ ਇੰਨੀ ਗਿਰਾਵਟ ਵਿੱਚ ਹੁੰਦਾ ਹਾਂ, ਪਤਾਲ ਤੋਂ ਵੀ ਥੱਲੇ ਚਲਾ ਜਾਂਦਾ ਹਾਂ। ਜੀਵਨ ਵਿੱਚ ਕੀ ਹੁੰਦਾ ਹੈ? ਦੁੱਖ, ਸੁੱਖ, ਜੰਮਿਆ ਫਿਰ ਮਰ ਗਿਆ। ਕਹਿੰਦੇ ਹਨ ਜੀਵਨ ਬਤੀਤ ਕਰਨ ਦੇ ਢੰਗ ਵੀ ਤਿੰਨ ਤਰ੍ਹਾਂ ਦੇ ਹਨ। ਦੂਜਿਆਂ ਤੋਂ ਪ੍ਰਭਾਵਿਤ ਹੋ ਕੇ ਜੀਉਣਾ, ਇਹ ਪਹਿਲਾ ਢੰਗ ਹੈ। ਕਿੰਨ੍ਹਾਂ ਦੂਜਿਆਂ ਤੋਂ? ਜੋ ਮੇਰੇ ਕੋਲੋਂ ਅੱਗੇ ਹਨ। ਧਨ ਵਿੱਚ ਅੱਗੇ ਹਨ, ਗੁਣਾਂ ਵਿੱਚ ਅੱਗੇ ਹੋਣਗੇ, ਸੁਹੱਪਣ ਵਿੱਚ ਅੱਗੇ ਹੋਣਗੇ, ਸ਼ਕਤੀ ਵਿੱਚ ਅੱਗੇ ਹੋਣਗੇ, ਪ੍ਰਭੁੱਤਾ ਵਿੱਚ ਅੱਗੇ ਹੋਣਗੇ, ਜਿਸ ਜਿਸ ਚੀਜ਼ ਵਿੱਚ ਮੇਰੇ ਕੋਲੋਂ ਅੱਗੇ ਹਨ, ਮੈਂ ਉਹਨਾਂ ਤੋਂ ਪ੍ਰਭਾਵਿਤ ਹੋ ਕੇ ਜੀਊਂਦਾ ਹਾਂ। ਉਹਨਾਂ ਤੋਂ ਪ੍ਰਭਾਵਿਤ ਹੋ ਕੇ ਮੈਂ ਖ਼ੁਦ ਯਤਨ ਕਰਦਾ ਹਾਂ। ਜਿਨ੍ਹਾਂ ਤੋਂ ਮੈਂ ਪ੍ਰਭਾਵਿਤ ਹਾਂ ਮੈਂ ਉਹਨਾਂ ਤੋਂ ਅੱਗੇ ਚਲਦਾ ਹਾਂ ਤਾਂ ਕਿ ਇੱਕ ਦਿਨ ਉਹ ਮੇਰੇ ਪਿੱਛੇ ਚੱਲਣ।

ਮੈਂ ਦੂਜਿਆਂ ਤੋਂ ਪ੍ਰਭਾਵਿਤ ਹਾਂ, ਇਸ ਕਰਕੇ ਕਿ ਇੱਕ ਦਿਨ ਮੇਰੇ ਕੋਲੋਂ ਵੀ ਕੋਈ ਪ੍ਰਭਾਵਿਤ ਹੋਵੇ। ਜ਼ਿੰਦਗੀ ਦਾ ਢੰਗ ਇਹੀ ਹੈ। ਜੀਵਨ ਬਤੀਤ ਹੁੰਦਾ ਹੈ ਦੂਜਿਆਂ ਤੋਂ

ਪ੍ਰਭਾਵਿਤ ਹੋ ਕੇ। ਇੱਕ ਇਹ ਜੀਵਨ ਹੈ ਜੋ ਸਾਰਾ ਜਗਤ ਜਿਊਂਦਾ ਹੈ। ਰਾਜਨੀਤਕ ਤੋਂ ਪ੍ਰਭਾਵਿਤ ਹੈ, ਇਕ ਜਲਸੇ 'ਚ ਉਹ ਤਕਰੀਰ ਕਰਨ ਆਵੇਗਾ। ਲੱਖਾਂ ਦੀ ਗਿਣਤੀ 'ਚ ਦੁਨੀਆਂ ਇਕੱਠੀ ਹੋਵੇਗੀ, 99% ਜੋ ਬੋਲੇਗਾ ਉਹ ਝੂਠ ਹੋਵੇਗਾ। ਸਮੇਂ ਨੂੰ ਬਰਬਾਦ ਕਰਨਾ ਹੋਵੇਗਾ, ਫਿਰ ਵੀ ਹਜ਼ਾਰਾਂ ਤੇ ਲੱਖਾਂ ਦਾ ਇਕੱਠ ਹੋਵੇਗਾ, ਕਿਉਂਕਿ ਉਸ ਤੋਂ ਮੈਂ ਪ੍ਰਭਾਵਿਤ ਹਾਂ, ਉਸ ਕੋਲ ਸ਼ਕਤੀ ਹੈ। ਮੈਂ ਉਸਦੇ ਪਿੱਛੇ ਚੱਲ ਰਿਹਾ ਹਾਂ, ਖ਼ੁਸ਼ੀ ਨਾਲ ਨਹੀਂ, ਮਜਬੂਰੀ ਨਾਲ ਤਾਂਕਿ ਕਿਸੇ ਦਿਨ ਅਜਿਹਾ ਮੌਕਾ ਆਵੇ ਕਿ ਜਿਸਦੇ ਪਿੱਛੇ ਮੈਂ ਚੱਲ ਰਿਹਾ ਹਾਂ, ਇਕ ਦਿਨ ਇਹ ਮੇਰੇ ਪਿੱਛੇ ਚੱਲੇ। ਇਸਦੇ ਪਿੱਛੇ ਚੱਲਣਾ ਇਹ ਮੇਰੀ ਮਜਬੂਰੀ ਹੈ, ਇਹ ਮੇਰੇ ਪਿੱਛੇ ਚੱਲੇ, ਇਹ ਮੇਰੀ ਮੰਗ ਹੈ, ਚਾਹਤ ਹੈ।

ਸੰਸਕਾਰ ਵਿੱਚ ਅਜਿਹਾ ਹੈ ਕੋਈ ਮਨੁੱਖ ਸਾਰਿਆਂ ਤੋਂ ਅੱਗੇ ਵੀ ਨਹੀਂ, ਕੋਈ ਮਨੁੱਖ ਸਾਰਿਆਂ ਤੋਂ ਪਿੱਛੇ ਵੀ ਨਹੀਂ। ਕੋਈ ਸੁਹੱਪਣ ਵਿੱਚ ਅੱਗੇ ਹੋਵੇਗਾ, ਜਰੂਰੀ ਨਹੀਂ ਬਾਕੀ ਗੱਲਾਂ ਵਿੱਚ ਅੱਗੇ ਹੋਵੇਗਾ। ਕੋਈ ਧਨ ਵਿੱਚ ਅੱਗੇ ਹੋਵੇਗਾ, ਜਰੂਰੀ ਨਹੀਂ ਬਾਕੀ ਗੱਲਾਂ ਵਿੱਚ ਅੱਗੇ ਹੋਵੇਗਾ। ਇੱਕ ਉਰਦੂ ਦਾ ਸ਼ਾਇਰ ਇੰਝ ਕਹਿੰਦਾ ਹੈ-

*ਖ਼ੁਦਾ ਨੇ ਹੁਸਨ ਨਾਦਾਨੋਂ ਕੋ ਬਖ਼ਸ਼ਾ, ਜ਼ਰ ਜ਼ਲੀਲੋਂ ਕੋ।*
*ਅਕਲਮੰਦੋਂ ਕੋ ਰੋਟੀ ਖੁਸ਼ਕ ਔਰ ਹਲਵਾ ਬਖ਼ੀਲੋਂ ਕੋ।*

ਦੁਨੀਆਂ ਦਾ ਇੱਕ ਮਹਾਨ ਗੁਣਵਾਨ ਮਨੁੱਖ ਅਸ਼ਟਾਵਕਰ ਬੜਾ ਕਰੂਪ ਸੀ। ਝੁੱਗੀ ਵਿੱਚੋਂ ਬਾਹਰ ਹੀ ਨਹੀਂ ਸੀ ਨਿਕਲਦਾ। ਰਿਸ਼ੀ ਉਦਾਲਕ ਦਾ ਇਹ ਦੋਤਰਾ ਸੀ, ਉਸਦੀ ਲੜਕੀ ਦਾ ਲੜਕਾ ਸੀ। ਘਰੋਂ ਬਾਹਰ ਨਿਕਲਦਾ ਸੀ ਤਾਂ ਬੱਚੇ ਪਿੱਛੇ ਹੋ ਜਾਂਦੇ ਸਨ, ਪੱਥਰ ਮਾਰਦੇ ਸਨ, ਗਾਲ੍ਹਾਂ ਕੱਢਦੇ ਸਨ, ਨਕਲਾਂ ਕਰਦੇ ਸਨ। ਪੈਰ ਵਿੰਗੇ, ਹੱਥ ਵਿੰਗੇ, ਕਮਰ ਟੇਢੀ, ਗਰਦਨ ਟੇਢੀ, ਅੱਠ ਬਲ ਸਨ ਸਰੀਰ ਵਿੱਚ। ਸਰੀਰਕ ਤੱਲ 'ਤੇ ਸਭ ਤੋਂ ਪਛੜਿਆ ਹੋਇਆ, ਆਤਮਕ ਤੱਲ 'ਤੇ ਸਭ ਤੋਂ ਅੱਗੇ। ਕਿਤੇ ਕਿਤੇ ਕੋਈ ਅਜਿਹਾ ਹੈ ਕਿ ਪ੍ਰਮਾਤਮਾ ਨੇ ਦੁਨੀਆਂ ਦੀਆਂ ਸਾਰੀਆਂ ਖ਼ੂਬੀਆਂ ਕਿਸੇ ਦੀ ਝੋਲੀ ਵਿੱਚ ਪਾਈਆਂ ਹੋਣ। ਪ੍ਰਮਾਤਮਾ ਨੇ ਕਿਉਂ ਨਹੀਂ ਕੀਤਾ ? ਕੁਝ ਨਾ ਕੁਝ ਘਾਟ ਨਾ ਹੋਵੇ ਤਾਂ ਅਜਿਹਾ ਸੰਘਰਸ਼ ਨਹੀਂ ਪੈਦਾ ਹੁੰਦਾ। ਮੈਂ ਦੇਖਿਆ ਬੜੇ ਬੜੇ ਧਨਵਾਨਾਂ ਦੇ ਬੱਚੇ ਬਿਲਕੁਲ ਗੋਬਰ ਗਨੇਸ਼। ਜ਼ਿੰਦਗੀ ਵਿੱਚ ਕੋਈ ਚਣੌਤੀ ਚਾਹੀਦੀ ਹੈ। ਸੰਘਰਸ਼ ਉਹ ਕਰੇਗਾ ਜੇ ਕੁਝ ਘਾਟ ਹੋਵੇ। ਸਰੀਰ ਨੂੰ ਖ਼ੂਬਸੂਰਤ ਬਣਾਈਏ ਅਜਿਹਾ ਕੋਈ ਸਾਧਨ ਨਹੀਂ ਸੀ ਤਾਂ ਅਸ਼ਟਾਵਕਰ ਨੇ ਆਪਣੇ ਮਨ ਨੂੰ ਖ਼ੂਬਸੂਰਤ ਬਣਾਉਣ ਦੀ ਕੋਸ਼ਿਸ਼ ਕੀਤੀ। ਮੈਂ ਮਨ ਆਪਣਾ ਇਸ ਤਰ੍ਹਾਂ ਬਣਾਉਣਾ ਹੈ ਕਿ ਪ੍ਰਮਾਤਮਾ ਕਬੂਲ ਕਰ ਲਵੇ, ਨਿਰੰਕਾਰ ਕਬੂਲ ਕਰ ਲਵੇ। ਬੜਾ ਸੁੰਦਰ ਹੋ ਗਿਆ ਪਰ ਫਿਰ ਵੀ ਦੁਨੀਆਦਾਰ ਮਨੁੱਖ ਕਹਿ ਸਕਦਾ ਹੈ ਅਸ਼ਟਾਵਕਰ ਸਰੀਰਕ ਸੁਹੱਪਣ ਦੇ ਤੱਲ 'ਤੇ ਪਛੜਿਆ ਹੋਇਆ ਹੈ।

ਸਾਰੀਆਂ ਖ਼ੂਬੀਆਂ ਕਿਸੇ ਕੋਲ ਨਹੀਂ ਹੁੰਦੀਆਂ। ਹਰ ਸਮੇਂ ਤੁਸੀਂ ਕਿਸੇ ਨੂੰ ਪ੍ਰਸੰਨ ਨਹੀਂ

ਦੇਖੋਗੇ, ਹਰ ਸਮੇਂ ਕਿਸੇ ਨੂੰ ਰੋਂਦਾ ਹੋਇਆ ਨਹੀਂ ਦੇਖੋਗੇ। ਜੀਵਨ ਵਿੱਚ ਮੈਂ ਦੂਜਿਆਂ ਤੋਂ ਪ੍ਰਭਾਵਿਤ ਹੁੰਦਾ ਹਾਂ। ਇੱਕ ਇਹ ਢੰਗ ਹੈ। ਦੂਜੇ ਜਿੰਨ੍ਹਾਂ ਨੂੰ ਅਸੀਂ ਧਾਰਮਿਕ ਕਹਿੰਦੇ ਹਾਂ, ਉਹ ਸਾਧਨਾ ਕਰਦੇ ਹਨ, ਥੋੜੀ ਥੋੜੀ ਸੁਰਤ ਸ਼ਬਦ ਨਾਲ ਜੁੜਦੀ ਹੈ, ਥੋੜਾ ਥੋੜਾ ਰਸ ਆਉਂਦਾ ਹੈ। ਰਸ ਹੁਣ ਦੂਜੇ ਤੋਂ ਆਉਂਦਾ ਨਹੀਂ, ਆਪਣੇ ਅੰਦਰੋਂ ਪੈਦਾ ਹੁੰਦਾ ਹੈ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਕੋਈ ਵੀ ਰੱਬੀ ਗੁਣ ਬਾਹਰੋਂ ਤਾਂ ਆਉਂਦਾ ਨਹੀਂ ਜੋ ਮੈਂ ਦੂਜੇ ਤੋਂ ਪ੍ਰਭਾਵਿਤ ਹੋਵਾਂ, ਇਹ ਤਾਂ ਅੰਦਰੋਂ ਆਉਂਦਾ ਹੈ। ਅਜਿਹਾ ਮਨੁੱਖ ਫਿਰ ਆਪਣੇ ਤੋਂ ਪ੍ਰਭਾਵਿਤ ਹੁੰਦਾ ਹੈ। ਜੀਅ ਰਿਹਾ ਹੈ ਆਪਣੇ ਤੋਂ ਪ੍ਰਭਾਵਿਤ ਹੋ ਕੇ। ਇਕਬਾਲ ਕਹਿੰਦਾ ਹੈ-

*ਖ਼ਜ਼ਾਨਾ ਹੂੰ ਛੁਪਾਇਆ ਮੁਝ ਕੋ ਮੁਝ ਸੇ*
*ਕਿਸੀ ਕੋ ਕਿਆ ਖ਼ਬਰ ਹੈ ਕੌਨ ਹੂੰ ਮੈਂ ਕਿਸ ਕੀ ਦੌਲਤ ਹੂੰ।*

ਮੈਂ ਕਿਉਂ ਦੂਜਿਆਂ ਤੋਂ ਪ੍ਰਭਾਵਿਤ ਹੋਵਾਂ, ਮੈਂ ਖ਼ੁਦ ਖ਼ਜ਼ਾਨਾ ਹਾਂ। ਮੈਂ ਰੇਤ ਦੀ ਢੇਰੀ ਨੂੰ ਇੱਕ ਪਾਸੇ ਕਰਾਂਗਾ, ਮੋਤੀ ਕੱਢਾਂਗਾ, ਹੀਰੇ ਕੱਢਾਂਗਾ। ਗ਼ਾਲਬ ਵੀ ਕਹਿੰਦਾ ਹੈ ਕਿ ਮੈਂ ਦੂਜਿਆਂ ਤੋਂ ਕਿਉਂ ਪ੍ਰਭਾਵਿਤ ਹੋਵਾਂ ? ਕੀ ਮੈਂ ਆਪਣਾ ਸੀਨਾ ਨਹੀਂ ਰੱਖਦਾ? ਮੈਂ ਆਪਣਾ ਸੀਨਾ ਚੀਰਾਂਗਾ। ਚੀਰਿਆ ਸੀ ਹਨੂਮਾਨ ਨੇ ਤੇ ਰਾਮ ਨੂੰ ਪ੍ਰਗਟ ਕੀਤਾ ਸੀ। ਜਦੋਂ ਵੀ ਰਾਮ ਪ੍ਰਗਟ ਹੁੰਦਾ ਹੈ ਸੀਨਾ ਚੀਰ ਕੇ ਪ੍ਰਗਟ ਹੁੰਦਾ ਹੈ, ਉਂਝ ਨਹੀਂ ਪ੍ਰਗਟ ਹੁੰਦਾ। ਹਿਰਦੇ ਦੇ ਗਹਿਰੇ ਤੱਲ ਤੋਂ ਪ੍ਰਗਟ ਹੋਵੇਗਾ। ਮੈਂ ਆਪਣਾ ਸੀਨਾ ਨਹੀਂ ਰੱਖਦਾ। ਮੈਂ ਕਿਉਂ ਜਾਵਾਂ ਦੂਜੀ ਜਗ੍ਹਾ 'ਤੇ। ਆਪਣਾ ਸੀਨਾ ਚੀਰਾਂਗਾ ਤੇ ਰਤਨ ਕੱਢਾਂਗਾ-ਗ਼ਾਲਬ। ਮੈਂ ਇਸ ਮਿੱਟੀ ਦੀ ਢੇਰੀ ਵਿੱਚੋਂ ਫ਼ਾਲਤੂ ਮਿੱਟੀ ਕੱਢ ਕੇ ਹੀਰੇ ਕੱਢਾਂਗਾ। ਮੇਰਾ ਜੀਵਨ ਖਾਨ ਹੈ। ਅਜਿਹਾ ਮਨੁੱਖ ਸਾਧਨਾ ਕਰਨ ਵਾਲਾ ਹੈ, ਅਜਿਹਾ ਮਨੁੱਖ ਗੁਰਮੁਖ ਹੈ, ਅਜਿਹਾ ਮਨੁੱਖ ਸਤਿਸੰਗੀ ਹੈ, ਇਹ ਹੁਣ ਕਿਸੇ ਤੋਂ ਵੀ ਪ੍ਰਭਾਵਿਤ ਨਹੀਂ। ਇਸਦੀ ਤਲਾਸ਼ ਆਪਣੇ ਵਿੱਚ ਹੈ। ਇਸ ਤਰ੍ਹਾਂ ਦੇ ਬੰਦੇ ਨੂੰ ਕਹਿੰਦੇ ਹਨ ਨਿਰਲੇਪ। ਤੀਸਰਾ ਮਿੱਟੀ ਸਾਰੀ ਇਕ ਪਾਸੇ ਹੋ ਗਈ ਹੈ, ਰਤਨ ਹੀ ਰਤਨ ਪ੍ਰਗਟ ਹੋ ਗਏ ਹਨ। ਪੱਥਰ ਸਾਰੇ ਇਕ ਪਾਸੇ ਹੋ ਗਏ ਹਨ, ਸੋਨਾ ਹੀ ਸੋਨਾ ਪ੍ਰਗਟ ਹੋ ਗਿਆ ਹੈ। ਪਾਣੀ ਸਾਰਾ ਛਾਣ ਕੇ ਇੱਕ ਪਾਸੇ ਕਰ ਦਿੱਤਾ ਹੈ, ਮੋਤੀ ਹੀ ਮੋਤੀ ਹੱਥ ਲੱਗੇ ਹਨ, ਹੁਣ ਦੂਜੇ ਪ੍ਰਭਾਵਿਤ ਹੁੰਦੇ ਹਨ। ਹੁਣ ਮੈਂ ਨਿਰਲੇਪ ਹੋ ਗਿਆ ਹਾਂ। ਨਿਰਲੇਪ ਤੋਂ ਭਾਵ ਮੈਂ ਇਕੱਲਾ ਹੋ ਗਿਆ ਹਾਂ। ਜਨਮ ਸਮੇਂ ਮੈਂ ਇਕੱਲਾ ਸੀ, ਮਰਨ ਸਮੇਂ ਵੀ ਇਕੱਲਾ ਸੀ। ਇਸਨੂੰ ਕਹਿੰਦੇ ਹਨ ਇਕਾਂਤਵਾਸੀ, ਦੂਜਾ ਨਹੀਂ ਚਾਹੀਦਾ।

ਰਿਸ਼ੀ ਉਧਾਲਕ ਦੀ ਇੱਕ ਦਿਨ ਮੈਂ ਕਥਾ ਪੜ੍ਹ ਰਿਹਾ ਸੀ। ਗੰਗਾ ਦੇ ਤੱਟ 'ਤੇ ਬੈਠੇ ਸਨ,

ਇਕੱਲੇ ਬੈਠੇ ਸਨ। ਇਹਨਾਂ ਦੇ ਨਾਮ ਦਾ ਇੱਕ ਤੀਰਥ ਜੈਪੁਰ ਦੇ ਵਿੱਚ ਬਣਿਆ ਹੋਇਆ ਹੈ। ਪਹਾੜ 'ਚੋਂ ਜਲ ਨਿਕਲਦਾ ਹੈ। ਕਹਿੰਦੇ ਹਨ ਇਸ ਰਿਸ਼ੀ ਨੇ ਇੱਥੇ ਬਹੁਤ ਵੱਡੀ ਸਾਧਨਾ ਕੀਤੀ ਹੈ। ਇੱਕ ਮਿੱਤਰ ਕੋਲ ਚਲਾ ਗਿਆ ਤੇ ਆਖਿਆ ਸੰਤ ਜੀ, ਤੁਸੀਂ ਇਕੱਲੇ ਬੈਠੇ ਸੀ ਤੇ ਇਕੱਲਾ ਰੱਬ ਵੀ ਨਾ ਹੋਵੇ। ਮੈਂ ਤੁਹਾਡਾ ਸਾਥ ਦੇਣ ਲਈ ਆ ਗਿਆ ਹਾਂ। ਉਧਾਲਕ ਕਹਿੰਦੇ ਹਨ, ਮਿੱਤਰਾ, ਤੈਨੂੰ ਕਿਸ ਨੇ ਕਹਿ ਦਿੱਤਾ ਹੈ ਕਿ ਮੈਂ ਇਕੱਲਾ ਬੈਠਾ ਸੀ, ਮੈਂ ਤਾਂ ਆਪਣੇ ਨਾਲ ਬੈਠਾ ਸੀ। ਮੈਂ ਤਾਂ ਆਪਣੇ ਵਿੱਚ ਜੁੜਿਆ ਹੋਇਆ ਬੈਠਾ ਸੀ। ਹੁਣ ਤੂੰ ਆਇਆ ਹੈਂ, ਮੈਨੂੰ ਇਕੱਲਾ ਕਰ ਦਿੱਤਾ ਹੈ। ਮੈਨੂੰ ਆਪਣੇ ਤੋਂ ਤੋੜ ਦਿੱਤਾ ਹੈ। ਜਨਮ ਇਕੱਲਾ ਹੈ, ਮਰਨ ਇਕੱਲਾ ਹੈ ਤੇ ਜੀਵਨ ਵਿੱਚ ਇਕੱਲਾ ਹੋ ਕੇ ਕੋਈ ਪਰਮ ਅਨੰਦ ਮਾਣ ਸਕੇ ਤਾਂ ਹੁਣ ਉਸਨੇ ਉਹ ਅਵਸਥਾ ਪ੍ਰਾਪਤ ਕਰ ਲਈ ਹੈ। ਕਿਸੇ ਤੋਂ ਪ੍ਰਭਾਵਿਤ ਨਹੀਂ ਹੋਵੇਗਾ ਭਾਵੇਂ ਜਗਤ ਪ੍ਰਭਾਵਿਤ ਹੋਵੇ। ਇਸਨੂੰ ਇੱਕ ਸੂਫ਼ੀ ਇੰਝ ਬਿਆਨ ਕਰਦਾ ਹੈ-

*ਜੋ ਹੰਸ ਰਹਾ ਹੈ ਸੋ ਹੰਸਤਾ ਰਹੇਗਾ, ਜੋ ਰੋ ਰਹਾ ਹੈ ਸੋ ਰੋਤਾ ਰਹੇਗਾ।*
*ਸਕੂਨੇ ਕਲਬ ਸੇ ਖ਼ੁਦਾ ਖ਼ੁਦਾ ਕਰ, ਜੋ ਕੁਛ ਭੀ ਹੋਤਾ ਹੈ ਸੋ ਹੋਕੇ ਰਹੇਗਾ।*

ਜੋ ਦੂਜਿਆਂ ਤੋਂ ਹੀ ਪ੍ਰਭਾਵਿਤ ਹਨ ਤਾਂ ਕਿੰਨੇ ਚਿਰ ਤੱਕ ਉਛਲਣਗੇ। ਧਨ ਤੋਂ ਪ੍ਰਭਾਵਿਤ ਹਨ, ਜੋਬਨ ਤੋਂ ਪ੍ਰਭਾਵਿਤ ਹਨ। ਜੋਬਨ ਦੇ ਢਲਦਿਆਂ ਕੋਈ ਦੇਰ ਲੱਗਦੀ ਹੈ। ਅਜਿਹਾ ਤਾਂ ਕੋਈ ਦਿਨ ਨਹੀਂ ਜਿਸਦੀ ਰਾਤ ਨਹੀਂ ਹੈ। ਮੈਂ ਦੂਜਿਆਂ ਤੋਂ ਪ੍ਰਭਾਵਿਤ ਹਾਂ ਤਾਂ ਮੈਂ ਭੈਭੀਤ ਵੀ ਹਾਂ, ਮੈਂ ਖ਼ਤਰੇ ਵਿੱਚ ਵੀ ਹਾਂ। ਕਿਉਂਕਿ ਦੂਜੇ ਸਾਰੇ ਬਾਹਰ ਹਨ ਤੇ ਉਹਨਾਂ ਦੇ ਪ੍ਰਭਾਵ ਨਾਲ ਮੈਂ ਜੀਅ ਰਿਹਾ ਹਾਂ।



ਦੇਖੋ ਸਾਡੇ ਦੇਸ਼ ਵਿੱਚ ਇਕੋ ਕੁਰਸੀ ਹੈ ਰਾਸ਼ਟਰਪਤੀ ਦੀ। ਹੁਣ ਇਕ ਅਰਬ ਦੇ ਕਰੀਬ ਜਨਤਾ ਹੋਣ ਲੱਗੀ ਹੈ ਭਾਰਤ ਦੀ। ਇਕ ਅਰਬ ਬੰਦਾ ਲਾਈਨ ਵਿੱਚ ਲੱਗਾ ਹੋਵੇ ਤੇ ਇੱਕ ਬੰਦਾ ਕੁਰਸੀ 'ਤੇ ਪਹੁੰਚ ਗਿਆ ਹੈ ਜਿਹੜੀ ਸਭ ਤੋਂ ਉੱਚੀ ਹੈ ਤੇ ਇੱਕ ਅਰਬ ਬਾਕੀ ਚਾਹਵਾਨ ਹੋਣ ਤਾਂ ਇਹ ਕੁਰਸੀ ਖ਼ਤਰੇ ਵਿੱਚ ਨਹੀਂ ਹੈ। ਇਹ ਅੱਜ ਡਿੱਗੀ, ਕੱਲ ਡਿੱਗੀ।

*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥*

(ਅੰਗ ੪੮੮)

ਅਜਿਹੀ ਕੁਰਸੀ 'ਤੇ ਪਤਾ ਨਹੀਂ ਕਿੰਨੇ ਬੈਠ ਗਏ ਹਨ, ਹੋਰ ਅਗਾਂਹ ਕਿੰਨੇ ਬੈਠਣਗੇ। ਧਨ ਸਮਪਦਾ ਹਮੇਸ਼ਾ ਖ਼ਤਰੇ ਵਿੱਚ ਹੈ, ਜੋਬਨ ਖ਼ਤਰੇ ਵਿੱਚ ਹੈ, ਜੀਵਨ ਖ਼ਤਰੇ ਵਿੱਚ ਹੈ। ਜਿਸ ਦਿਨ ਮਨੁੱਖ ਆਪਣੇ ਅੰਦਰ ਦੀ ਸਾਰੀ ਭੀੜ ਨੂੰ ਇੱਕ ਪਾਸੇ ਕਰਦਾ ਹੈ, ਇਕੱਲਾ ਹੋ ਜਾਂਦਾ ਹੈ, ਉਸੇ ਦਿਨ ਪ੍ਰਮਾਤਮਾ ਪ੍ਰਗਟ ਹੋ ਜਾਂਦਾ ਹੈ। ਮਨੁੱਖ ਹੀ ਪ੍ਰਮਾਤਮਾ ਹੋ ਜਾਂਦਾ ਹੈ।

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨਾ ਸਕੈ ਪਛਾਨੀ॥*

(ਅੰਗ ੯੬੯)

ਰਾਮ ਕਬੀਰ ਹੋ ਗਏ ਹਨ, ਨਾਮਦੇਵ ਨਾਰਾਇਣ ਹੋ ਗਏ ਹਨ।

*ਨਾਮੇ ਨਾਰਾਇਨ ਨਾਹੀ ਭੇਦੁ॥*

(ਅੰਗ ੧੧੬੬)

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਸ਼ਬਦ ਵਿੱਚ ਇੰਝ ਕਹਿ ਰਹੇ ਹਨ ਕਿ ਜੇਕਰ ਆਵਣਾ ਹੈ ਤਾਂ ਜਾਵਣਾ ਵੀ ਹੈ। ਜਨਮ ਹੋਇਆ ਤਾਂ ਮਰਨ ਵੀ ਹੋਵੇਗਾ। ਦਿਨ ਹੋਇਆ ਤਾਂ ਰਾਤ ਵੀ ਹੋਵੇਗੀ। ਮਨੁੱਖ ਦੀ ਚਾਹਤ ਜਨਮ ਹੋਇਆ, ਮੈਨੂੰ ਚਾਹੀਦਾ ਹੈ। ਮਰਨ ਨਾ ਹੋਵੇ, ਮੈਨੂੰ ਨਹੀਂ ਚਾਹੀਦਾ। ਜਵਾਨੀ ਆਈ ਹੈ, ਮੈਨੂੰ ਚਾਹੀਦੀ ਹੈ। ਬੁਢੇਪਾ ਨਾ ਆਵੇ, ਮੈਨੂੰ ਨਹੀਂ ਚਾਹੀਦਾ। ਇੱਜ਼ਤ ਚਾਹੀਦੀ ਹੈ, ਬੇਇੱਜ਼ਤੀ ਦੀ ਮੈਨੂੰ ਲੋੜ ਨਹੀਂ। ਕੌਣ ਦੱਸੇ ਬੁੱਢਾ ਕੌਣ ਹੁੰਦਾ ਹੈ, ਜਿਹੜਾ ਜਵਾਨ ਹੋਵੇ। ਮਰਦਾ ਕੌਣ ਹੈ ਜਿਸਦਾ ਜਨਮ ਹੋਵੇ। ਜੋ ਇੱਜ਼ਤ ਦੀ ਚਾਹਤ ਨਹੀਂ ਰੱਖਦਾ, ਦੁਨੀਆਂ ਦੀ ਕੋਈ ਤਾਕਤ ਉਸਨੂੰ ਬੇਇੱਜ਼ਤ ਨਹੀਂ ਕਰ ਸਕਦੀ। ਮੈਂ ਦੂਜੇ ਤੋਂ ਇੱਜ਼ਤ ਦੀ ਚਾਹਤ ਰੱਖੀ ਹੈ, ਦੂਜਾ ਕਿਸੇ ਸਮੇਂ ਮੈਨੂੰ ਬੇਇੱਜ਼ਤ ਵੀ ਕਰੇਗਾ। ਹਰ ਇੱਕ ਦੀ ਜ਼ਿੰਦਗੀ ਦੂਜਿਆਂ 'ਤੇ ਖੜੀ ਹੈ। ਸੰਤ ਜੇਕਰ ਕੋਈ ਦੂਜਿਆਂ ਤੋਂ ਪ੍ਰਭਾਵਿਤ ਹੈ, ਸੰਤ ਚੇਲਿਆਂ ਤੋਂ ਪ੍ਰਭਾਵਿਤ ਹੈ। ਬੜੇ ਬੜੇ ਗ੍ਰਹਿਸਤੀ ਮਿਲਣਗੇ ਤੁਹਾਨੂੰ ਸੰਤ। ਗ੍ਰਹਿਸਤੀ ਐਵੇਂ ਭੰਡੇ ਜਾ ਰਹੇ ਹਨ। ਭਗਤ ਕਬੀਰ ਕਹਿੰਦੇ ਹਨ-

*ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨਾ ਮੀਤੁ॥*
*ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥*

(ਅੰਗ ੧੩੬੯)

ਚਲਿਆ ਸੀ ਰੱਬ ਨੂੰ ਮਿਲਣ ਵਾਸਤੇ, ਆਪਣੇ ਚੇਲਿਆਂ ਵਿੱਚ ਹੀ ਅਟਕ ਕੇ ਰਹਿ ਗਿਆ। ਗ੍ਰਹਿਸਤੀ ਆਪਣੇ ਘਰ-ਬਾਰ ਵਿੱਚ ਅਟਕ ਕੇ ਰਹਿ ਗਿਆ। ਇਹ ਆਪਣੇ ਆਸ਼ਰਮ ਵਿੱਚ ਅਟਕ ਕੇ ਰਹਿ ਗਿਆ। ਉਸਨੂੰ ਘਰ ਦੀਆਂ ਇੱਟਾਂ ਨੇ ਰੋਕਿਆ ਹੈ, ਇਸ ਨੂੰ ਆਸ਼ਰਮ ਦੀਆਂ ਇੱਟਾਂ ਨੇ ਰੋਕਿਆ ਹੈ। ਜੋ ਰੋਕ ਦੇਵੇ ਉਹ ਮਾਇਆ ਹੈ। ਘਰ, ਆਸ਼ਰਮ ਨੇ ਨਹੀਂ ਰੋਕਿਆ ਤਾਂ ਉਹ ਮੰਦਿਰ ਹੋ ਗਿਆ। ਪਰਿਵਾਰ ਨੇ ਨਹੀਂ ਰੋਕਿਆ ਤਾਂ ਉਹ ਮੰਦਿਰ ਹੋ ਗਿਆ। ਜੋ ਜੋ ਰੋਕ ਦੇਵੇ ਦੀਵਾਰ ਹੈ, ਜੋ ਜੋ ਨਾ ਰੋਕਣ ਉਹ ਦੁਆਰ ਹੈ। ਕਹਿੰਦੇ ਹਨ, ਜਿਵੇਂ ਜਿਵੇਂ ਧਨ ਮਨੁੱਖ ਕੋਲ ਵਧੇ, ਸ਼ੂਮ ਬਣਦਾ ਹੈ। ਮੇਰੇ ਕੋਲ ਹੋਵੇ, ਦੂਜੇ ਕੋਲ ਨਾ ਹੋਵੇ। ਕਈ ਵਾਰੀ ਇੰਨਾ ਵੱਧਦਾ ਹੈ ਕਿ ਮੇਰੇ ਕੋਲ ਹੋਵੇ ਤੇ ਮੇਰੇ ਭਰਾ ਕੋਲ ਨਾ ਹੋਵੇ। ਘਟ ਤੋਂ ਘਟ ਮੇਰੇ ਨਾਲੋਂ ਤਾਂ ਮੇਰਾ ਭਰਾ ਕਮਜ਼ੋਰ ਹੋਣਾ ਚਾਹੀਦਾ ਹੈ। ਮੇਰੀ ਭੈਣ ਕੋਲ ਵੀ ਨਾ ਹੋਵੇ, ਮੇਰੇ ਮਿੱਤਰ ਕੋਲ ਵੀ ਨਾ ਹੋਵੇ, ਮੇਰੇ ਪੜੋਸੀ ਕੋਲ ਵੀ ਨਾ ਹੋਵੇ, ਪਰ ਮੇਰੇ ਕੋਲ ਹੋਵੇ। ਜਿਸ ਦਿਨ ਨਾਮ ਦੀ

ਦੌਲਤ ਮਿਲਦੀ ਹੈ ਤਾਂ ਮਨੁੱਖ ਇਹ ਚਾਹੁੰਦਾ ਹੈ ਜੋ ਮੇਰੇ ਕੋਲ ਹੈ ਇਹ ਸਾਰਿਆਂ ਕੋਲ ਹੋਵੇ। ਤਾਂ ਹੀ ਤਾਂ ਸਾਰੀ ਦੁਨੀਆਂ ਵਿੱਚ ਦੱਸਣ ਲਈ ਚੱਲ ਪਏ ਗੁਰੂ ਨਾਨਕ ਕਿ ਤੁਸੀਂ ਸਾਰੇ ਆਪਣੇ ਖ਼ਜ਼ਾਨੇ ਫੋਲੋ ਤਾਂ ਖ਼ਜ਼ਾਨਾ ਲੱਭ ਜਾਏਗਾ। ਤੁਸੀਂ ਮਾਲੋ ਮਾਲ ਹੋ ਜਾਵੋਗੇ।

ਵਡਹੰਸੁ ਮਹਲਾ ੧ ॥

*ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ॥*

ਬਾਬਾ ਸ਼ਬਦ ਅਰਬੀ ਦਾ ਹੈ। ਬਾਬਾ ਸ਼ਬਦ ਧਾਰਮਿਕ ਹੈ ਜੋ ਪ੍ਰਮਾਤਮਾ ਦੀ ਪਹਿਚਾਣ ਰੱਖਦਾ ਹੈ। ਜੋ ਪ੍ਰਮਾਤਮਾ ਦੇ ਰਸਤੇ 'ਤੇ ਚਲਦਾ ਹੈ ਅਤੇ ਦੂਜਿਆਂ ਨੂੰ ਚਲਾਉਣ ਦੀ ਕੋਸ਼ਿਸ਼ ਕਰਦਾ ਹੈ, ਉਸਨੂੰ ਕਹਿੰਦੇ ਹਨ ਬਾਬਾ। ਸਾਡੇ ਦੇਸ਼ ਵਿੱਚ ਬਾਬਾ ਕੁਝ ਹੋਰ ਅਰਥ ਵੀ ਕਰ ਗਿਆ ਹੈ। ਬੁੱਢੇ ਨੂੰ ਬਾਬਾ ਕਹਿੰਦੇ ਹਨ। ਜ਼ਰੂਰੀ ਨਹੀਂ ਕਿ ਸਾਰੇ ਬੁੱਢੇ ਸਮਝਦਾਰ ਹੁੰਦੇ ਹਨ ਤੇ ਰੱਬ ਦੇ ਮਾਰਗ 'ਤੇ ਚੱਲਣ ਚਲਾਉਣ ਵਾਲੇ ਹੁੰਦੇ ਹਨ। ਪਰ ਸਤਿਕਾਰ ਵਜੋਂ, ਅਸੀਂ ਬਾਬਾ ਕਹਿੰਦੇ ਹਾਂ। ਦੇਖੋ ਗੁਰੂ ਨਾਨਕ ਦਾ ਹਿਰਦਾ, ਜਗਤ ਨੂੰ ਸੰਬੋਧਨ ਕਰਨਾ ਹੋਵੇ ਤਾਂ ਬਾਬਾ ਕਹਿੰਦੇ ਹਨ। ਕਾਰਨ, ਹਰ ਇੱਕ ਦਾ ਭਵਿੱਸ਼ ਹੈ ਬਾਬਾ ਹੋਣਾ।

ਕਹਿੰਦੇ ਹਨ ਇੱਕ ਭਿਖਸ਼ੂ ਨੂੰ ਮੱਥਾ ਟੇਕਦੇ ਸਨ ਮਹਾਤਮਾ ਬੁੱਧ। ਭਿਖਾਰੀ ਤੇ ਭਿਖਸ਼ੂ ਵਿੱਚ ਅੰਤਰ ਹੈ। ਭਿਖਾਰੀ ਮੰਗਦਾ ਹੈ, ਭਿਖਸ਼ੂ ਜੋ ਮਿਲ ਜਾਏ। ਉਹਨਾਂ ਨੂੰ ਮੰਗਣ ਦੀ ਆਗਿਆ ਨਹੀਂ ਹੈ। ਬੂਹੇ ਬੂਹੇ 'ਤੇ ਜਾਉ ਜੋ ਮਿਲ ਜਾਏ। ਇਸ ਵਾਸਤੇ ਸਾਡੇ ਦੇਸ਼ ਵਿੱਚ ਭਿਖਸ਼ੂ ਸਨਮਾਨਤ ਹੋਏ ਹਨ। ਕਿਸੇ ਘਰ ਤੋਂ ਗਾਲ੍ਹਾਂ ਵੀ ਮਿਲ ਗਈਆਂ, ਠੀਕ ਹੈ, ਕਿਸੇ ਘਰ ਤੋਂ ਤਾੜਨਾ ਵੀ ਮਿਲ ਗਈ, ਠੀਕ, ਕਿਸੇ ਘਰ ਤੋਂ ਕੁਝ ਨਹੀਂ ਮਿਲਿਆ ਤਾਂ ਵੀ ਠੀਕ। ਭਿਖਾਰੀ ਨੂੰ ਮਿਲ ਗਿਆ ਤਾਂ ਅੰਦਰੋਂ ਧੰਨਵਾਦ ਕਰੇਗਾ, ਜੇ ਨਹੀਂ ਮਿਲਿਆ ਤਾਂ ਗਾਲ੍ਹਾਂ ਕੱਢੇਗਾ। ਮਹਾਤਮਾ ਬੁੱਧ ਨੇ ਭਿਖਸ਼ੂ ਦੇ ਕਦਮਾਂ 'ਤੇ ਆਪਣਾ ਸਿਰ ਰੱਖਿਆ ਤੇ ਭਿਖਸ਼ੂ ਰੋ ਕੇ ਕਹਿੰਦਾ ਹੈ, ਭਗਵਾਨ! ਇਹ ਕੀ ਕਰ ਰਹੇ ਹੋ? ਤੁਹਾਡੇ ਕੋਲੋਂ ਸਿਖਸ਼ਾ ਲੈਂਦਾ ਹਾਂ, ਮੈਂ ਤਾਂ ਤੁਹਾਡੇ ਕੋਲੋਂ ਪ੍ਰੇਰਨਾ ਲੈਂਦਾ ਹਾਂ। ਪਤਾ ਹੈ ਮਹਾਤਮਾ ਬੁੱਧ ਨੇ ਕੀ ਆਖਿਆ? ਮੈਂ ਅੱਜ ਦਾ ਮਹਾਤਮਾ ਬੁੱਧ ਹਾਂ, ਤੂੰ ਕੱਲ ਦਾ ਹੋਣ ਵਾਲਾ ਮਹਾਤਮਾ ਬੁੱਧ ਹੈਂ। ਤੂੰ ਵਰਤਮਾਨ ਨੂੰ ਮੱਥਾ ਟੇਕ ਰਿਹਾ ਹੈਂ, ਮੈਂ ਭਵਿੱਖ ਨੂੰ ਮੱਥਾ ਟੇਕ ਰਿਹਾ ਹਾਂ। ਸਭ ਦਾ ਭਵਿੱਸ਼ ਇਹੀ ਹੈ।

ਜਦੋਂ ਸਾਰਿਆਂ ਦਾ ਭਵਿੱਖ ਹੈ ਬਾਬਾ ਹੋਣਾ ਤਾਂ ਗੁਰੂ ਨਾਨਕ ਸਾਰੀ ਖ਼ਲਕਤ ਨੂੰ ਬਾਬਾ ਕਰਕੇ ਸੰਬੋਧਨ ਕਰਦੇ ਪਏ ਹਨ। ਸਤਿਗੁਰੂ ਸੰਬੋਧਨ ਕਰਦੇ ਹਨ ਬਾਬਾ ਰੂਪ ਵਿੱਚ। ਜੇਕਰ ਆਇਆ ਹੈ, ਉੱਠ ਜਾਣਾ ਵੀ ਹੋਵੇਗਾ। ਜਨਮ ਚੇਤੇ ਰੱਖੀਏ ਤਾਂ ਭਵਿੱਖ ਦੀ ਚਿੰਤਾ, ਮਰਨ ਚੇਤੇ ਰੱਖੀਏ ਤਾਂ ਭਵਿੱਖ ਮਿਟ ਜਾਂਦਾ ਹੈ। ਮਨ ਸੁੰਕੜ ਜਾਂਦਾ ਹੈ। ਫਿਰ ਕੀ ਮੰਗਾਂ? ਮੰਗਾਂ ਸਾਰੀਆਂ ਡਿੱਗ ਜਾਂਦੀਆਂ ਹਨ। ਪ੍ਰਮਾਤਮਾ ਨੂੰ ਯਾਦ ਕਰਦੇ ਪਏ ਸੀ ਕਾਮਨਾ ਕਰਕੇ, ਮੰਗਾਂ ਕਰਕੇ, ਮੌਤ ਚੇਤੇ ਆ ਗਈ, ਸਾਰੀਆਂ ਮੰਗਾਂ ਡਿੱਗ ਪਈਆਂ। ਇਸ ਵਾਸਤੇ ਗੁਰੂ ਨਾਨਕ ਨੇ ਕਿਹਾ ਪ੍ਰਮਾਤਮਾ ਨੂੰ ਯਾਦ ਕਰੀਂ ਬਾਅਦ ਵਿੱਚ ਪਰ ਮੌਤ ਨੂੰ ਯਾਦ ਕਰੀਂ ਪਹਿਲਾਂ। ਕਿਉਂ?

ਪ੍ਰਮਾਤਮਾ ਕੋਲ ਵੀ ਮੈਂ ਆ ਸਕਦਾ ਹਾਂ ਕਾਮਨਾ ਕਰਕੇ, ਮੈਂ ਪਾਠ ਵੀ ਕਰ ਰਿਹਾ ਹਾਂ ਆਪਣੀਆਂ ਕਾਮਨਾਵਾਂ ਨੂੰ ਮੁੱਖ ਰੱਖਕੇ, ਮੈਂ ਧਾਰਮਿਕ ਕਰਮ ਵੀ ਕਰ ਰਿਹਾ ਹਾਂ, ਆਪਣੀਆਂ ਖ਼ਾਹਿਸ਼ਾਂ ਨੂੰ ਮੁੱਖ ਰੱਖਕੇ, ਪਰ ਮੈਨੂੰ ਮੌਤ ਚੇਤੇ ਆ ਗਈ, ਕਾਮਨਾਵਾਂ ਤਾਂ ਡਿੱਗ ਗਈਆਂ। ਮੌਤ ਅਜਿਹੀ ਘਟਨਾ ਹੈ ਕੁਝ ਵੀ ਨਹੀਂ ਰਹਿਣ ਦਿੰਦੀ। ਜਦੋਂ ਸਰੀਰ 'ਤੇ ਆਉਂਦੀ ਹੈ ਤਾਂ ਸਰੀਰ ਨੂੰ ਨਹੀਂ ਰਹਿਣ ਦਿੰਦੀ। ਜਦੋਂ ਮਨ ਮੌਤ ਨੂੰ ਕਬੂਲ ਕਰ ਲੈਂਦਾ ਹੈ ਤਾਂ ਮਨ ਵਿੱਚ ਕੋਈ ਕਾਮਨਾ ਨਹੀਂ, ਮੌਤ ਅਜਿਹੀ ਹੈ। ਮਨ ਕੀ ਹੈ? ਇੱਛਾਵਾਂ ਦਾ ਇਕੱਠ। ਮਨ ਦੇ ਮਿਟਦਿਆਂ ਹੀ ਪ੍ਰਭੂ ਪ੍ਰਗਟ ਹੋ ਜਾਂਦਾ ਹੈ।

*ਮਨੁ ਮਰੈ ਧਾਤੁ ਮਰ ਜਾਇ॥ ਬਿਨੁ ਮਨ ਮੂਏ ਕੈਸੇ ਹਰਿ ਪਾਇ॥*

(ਅੰਗ ੬੬੫)

ਮਨ ਮਰ ਗਿਆ, ਮਰ ਗਈਆਂ ਸਾਰੀਆਂ ਖ਼ਾਹਿਸ਼ਾਂ। ਮਨ ਮਰ ਗਿਆ, ਪ੍ਰਭੂ ਦਾ ਮਿਲਾਪ ਹੋ ਗਿਆ। ਤਾਂ ਸਾਹਿਬ ਕਹਿੰਦੇ ਹਨ ਕਿ ਆਇਆ ਹੈਂ ਤਾਂ ਉੱਠ ਕੇ ਵੀ ਜਾਣਾ ਹੈ। ਜਗਤ ਇਸ ਤਰ੍ਹਾਂ ਦਾ ਹੈ, ਇਹ ਝੂਠਾ ਹੈ। ਝੂਠ ਤੋਂ ਬਾਅਦ ਕਿਤੇ ਇਹ ਨਾ ਸਮਝ ਲੈਣਾ ਕਿ ਨਹੀਂ ਹੈ।

*ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥*

(ਅੰਗ ੧੧੯੫)

ਕਬੀਰ ਕਹਿ ਰਹੇ ਹਨ ਕਿ ਮਾਂ ਵੀ ਝੂਠੀ, ਪਿਉ ਵੀ ਝੂਠਾ, ਇਹ ਸੰਸਾਰ ਵੀ ਝੂਠਾ। ਜੋ ਹੈ ਤੇ ਨਹੀਂ ਹੋ ਜਾਂਦਾ, ਨਹੀਂ ਹੈ। ਉਸਨੂੰ ਕਹਿੰਦੇ ਨੇ ਝੂਠ। ਜੋ ਹੈ, ਜਿੰਨੀ ਦੇਰ ਤੱਕ ਮੈਂ ਪੂਰਾ ਪਕੜਨ ਦੀ ਕੋਸ਼ਿਸ਼ ਕਰਾਂਗਾ, ਉੱਨੀ ਦੇਰ ਵਿੱਚ ਨਹੀਂ ਹੈ। ਜਿੰਨੀ ਦੇਰ ਤੱਕ ਮੈਂ ਜ਼ੋਰ ਨਾਲ ਜਵਾਨੀ ਨੂੰ ਪਕੜਨ ਦੀ ਕੋਸ਼ਿਸ਼ ਕਰਾਂਗਾ, ਉੱਨੀ ਦੇਰ ਤੱਕ ਹੱਥ ਵਿੱਚ ਬੁਢੇਪਾ ਆ ਜਾਏਗਾ। ਜ਼ੋਰ ਨਾਲ ਦਿਨ ਨੂੰ ਪਕੜਨ ਦੀ ਕੋਸ਼ਿਸ਼ ਕਰੀਏ ਰਾਤ ਆ ਗਈ। ਇਥੇ ਹੱਥ ਵਿੱਚ ਜਦੋਂ ਕੁਝ ਰਹੇ ਨਾ, ਜਿਸਨੂੰ ਫੜੀਏ ਹੱਥ 'ਚੋਂ ਨਿਕਲ ਜਾਏ, ਉਸਨੂੰ ਕਹਿੰਦੇ ਨੇ ਝੂਠ। ਮਹਾਰਾਜ ਕਹਿੰਦੇ ਹਨ ਇਹ ਜਗਤ ਝੂਠ ਦਾ ਪਸਾਰਾ ਹੈ। ਜੋ ਕੋਲ ਹੈ ਇਕ ਦਿਨ ਨਹੀਂ ਹੋ ਜਾਏਗਾ।

*ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ॥*

ਉਹ ਜੋ ਸੱਚਾ ਹੈ, ਪਰੀਪੂਰਨ ਪ੍ਰਮਾਤਮਾ ਜੋ ਸੱਚ ਹੈ, ਸਤਿ ਹੈ, ਮਿੱਥ ਨਹੀਂ ਹੈ, ਸੇਵਾ ਉਸਦੀ ਕਰੀਏ। ਜੋ ਜੋ ਉਸਦੀ ਸੇਵਾ ਕਰਦੇ ਹਨ, ਸੇਵਾ ਕੀ ਹੈ? ਉਸਦਾ ਸਿਮਰਨ ਜੋ ਕਰਦੇ ਹਨ, ਉਸਨੂੰ ਚੇਤੇ ਕਰਦੇ ਹਨ, ਉਹ ਫਿਰ ਸੱਚ ਦੇ ਦਰਬਾਰ ਵਿੱਖ ਖਰੇ ਹੋ ਕੇ ਉਤਰਦੇ ਹਨ ਭਾਵ ਉਹ ਸੱਚ ਦਾ ਸਰੂਪ ਹੋ ਜਾਂਦੇ ਹਨ, ਸੱਚ ਦੇ ਦਰਬਾਰ ਵਿੱਚ ਜਾ ਕੇ ਖਲੋ ਜਾਂਦੇ ਹਨ, ਉਹ ਸੱਚ ਤੱਕ ਪਹੁੰਚ ਜਾਂਦੇ ਹਨ।

*ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ॥*

ਪਰ ਜੋ ਕੂੜਾ ਹੈ, ਜੋ ਝੂਠ ਦੇ ਵਿੱਚ ਜੀਅ ਰਿਹਾ ਹੈ, ਇਸਨੂੰ ਥਾਂ ਟਿਕਾਣਾ ਨਹੀਂ ਮਿਲਦਾ। ਸਿਵਾਏ ਭਟਕਣਾ ਤੋਂ ਇਸਦੇ ਪੱਲੇ ਹੋਰ ਕੁਝ ਨਹੀਂ ਪੈਣਾ। ਜੋ ਸੱਚ ਵਿੱਚ ਲੀਨ ਹੋਇਆ, ਉਹ ਟਿੱਕ ਜਾਏਗਾ ਕਿਉਂਕਿ ਸੱਚ ਟਿਕਾਉ ਹੈ, ਝੂਠ ਟਿਕਾਉ ਨਹੀਂ ਹੈ। ਸੰਸਾਰ ਵਿੱਚ ਅਜਿਹਾ ਕੁਝ ਨਹੀਂ ਜੋ ਟਿੱਕਿਆ ਹੋਇਆ ਹੈ। ਸੰਸਾਰ ਤਾਂ ਇੱਕ ਬਹਾਉ ਹੈ, ਅੱਜ ਹੈ ਕੱਲ ਨਹੀਂ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਜਿਨ੍ਹਾਂ ਨੇ ਇਸ ਝੂਠ ਨੂੰ ਪਕੜਿਆ ਹੈ, ਸੱਚ ਦੀ ਦਰਗਾਹ ਵਿੱਚ ਉਹਨਾਂ ਵਾਸਤੇ ਕੋਈ ਥਾਂ ਨਹੀਂ।

*ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ॥*

ਇਹਨਾਂ ਨੂੰ ਆਦਰ ਸਨਮਾਨ ਨਾਲ ਇਸ ਤਰ੍ਹਾਂ ਨਹੀਂ ਆਖਿਆ ਜਾਏਗਾ ਕਿ ਆਓ ਬੈਠੋ। ਇਸ ਤਰ੍ਹਾਂ ਦਾ ਸਨਮਾਨ ਉਸਨੂੰ ਨਹੀਂ ਮਿਲੇਗਾ ਜਿਸਨੇ ਝੂਠ ਨੂੰ ਪਕੜਿਆ ਹੈ ਅਤੇ ਉਸਦੀ ਜ਼ਿੰਦਗੀ ਇਸ ਤਰ੍ਹਾਂ ਹੋਵੇਗੀ ਜਿਵੇਂ ਸੁੰਨੇ ਘਰ ਵਿੱਚ ਕਾਂ ਆ ਗਿਆ ਹੈ। ਉਸਨੂੰ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ। ਇਸ ਤਰ੍ਹਾਂ ਹੀ ਉਸ ਮਨੁੱਖ ਦਾ ਜਗਤ ਵਿੱਚ ਆਉਣਾ ਹੋਵੇਗਾ ਤੇ ਜਾਣਾ ਹੋਵੇਗਾ।

*ਜੰਮਣੁ ਮਰਣੁ ਵਡਾ ਵਿਛੋੜਾ ਬਿਨਸੈ ਜਗੁ ਸਬਾਏ॥*

ਸਭ ਤੋਂ ਵੱਡਾ ਵਿਛੋੜਾ ਕੀ ਹੈ? ਜਨਮ ਨਾਲ ਮਰਨ। ਜੇ ਜਨਮ ਮਰਨ ਵਿੱਚ ਬਦਲਦਾ ਹੈ ਤਾਂ ਜਗਤ ਵਿੱਚ ਜੋ ਕੁਝ ਵੀ ਮਿਲਦਾ ਹੈ, ਮਿਲਣ ਦੇ ਵਿੱਚ ਬਦਲ ਜਾਂਦਾ ਹੈ। ਸਾਰਾ ਜਗਤ ਜਦੋਂ ਬਿਨਸਣਹਾਰ ਹੈ ਤਾਂ ਤੇਰੇ ਹੱਥਾਂ ਵਿੱਚ ਕੀ ਰਹਿਣਾ ਹੈ? ਸਾਹਿਬ ਕਹਿੰਦੇ ਹਨ ਇਹ ਜਗਤ ਇਸ ਤਰ੍ਹਾਂ ਦਾ ਹੈ ਅਤੇ ਝੂਠਾ ਹੈ।



*ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ॥ ੧ ॥*

ਲੋਭ ਦਾ ਮਾਰਿਆ ਹੋਇਆ ਜੀਵਨ ਦਾ ਲਕਸ਼ ਧੰਦਾ ਹੈ। ਧੰਦਾ ਸਾਧਨ ਸੀ, ਧਰਮ ਲਕਸ਼ ਸੀ। ਇਹ ਉਲਟਾ ਚੱਲ ਰਿਹਾ ਹੈ ਤੇ ਧਰਮ ਸਾਧਨ ਬਣਾਇਆ ਹੈ, ਧੰਦਾ ਲਕਸ਼ ਹੈ। ਧਰਮ ਮੰਦਿਰ ਵਿੱਚ ਵੀ ਇਸ ਵਾਸਤੇ ਜਾਣਾ ਹੈ ਤਾਂਕਿ ਧੰਦਾ ਠੀਕ ਚਲੇ। ਕਿਸੇ ਕਿਸੇ ਧੰਦੇ ਦੇ ਵਿੱਚੋਂ ਧਰਮ ਦੀ ਸੁਗੰਧ ਆਉਂਦੀ ਹੈ, ਨਹੀਂ ਤਾਂ ਅਕਸਰ ਅਜਿਹਾ ਹੁੰਦਾ ਹੈ ਕਿ ਬਹੁਤ ਸਾਰਿਆਂ ਦੇ ਧਰਮ ਵਿੱਚੋਂ ਧੰਦੇ ਦੀ ਦੁਰਗੰਧ ਆਉਂਦੀ ਹੈ। ਧੰਦੇ ਵਿੱਚ ਅਜਿਹੇ ਫੱਸੇ ਹਨ ਕਿ ਮੌਤ ਦਾ ਭੈਅ ਹਰ ਸਮੇਂ ਸਿਰ 'ਤੇ ਖੜਾ ਹੈ ਅਤੇ ਇਹ ਭੈਅ ਹਮੇਸ਼ਾ ਇਹਨਾਂ ਨੂੰ ਰੋਣ ਤੇ ਮਜਬੂਰ ਕਰਦਾ ਹੈ। ਜਿਵੇਂ ਕੋਈ ਭੂਚਾਲ ਆਇਆ ਹੈ ਤੇ 50 ਹਜ਼ਾਰ ਬੰਦਾ ਮਰ ਗਿਆ ਹੈ, ਅੱਖਾਂ ਵਿੱਚ ਹੰਝੂ ਨਹੀਂ ਆਏ। ਕਿਉਂਕਿ 50 ਹਜ਼ਾਰ ਬੰਦਾ ਮਰ ਗਿਆ ਹੈ, ਕੋਈ ਸੰਬੰਧ ਨਹੀਂ ਹੈ। ਘਰ ਦੇ ਵਿੱਚ ਇੱਕ ਬੰਦੇ ਦੀ ਮੌਤ ਹੋ ਗਈ ਹੈ, ਅੱਖਾਂ ਡੁੱਬ ਗਈਆਂ ਹਨ ਹੰਝੂਆਂ ਵਿੱਚ। ਇਸ ਤਰ੍ਹਾਂ ਦੇ ਮਨੁੱਖ ਦੇ ਉੱਤੇ ਜਦੋਂ ਕਦੀ ਮੌਤ ਨੇੜੇ ਆਉਂਦੀ ਹੈ ਕਿਸੇ ਸੰਬੰਧੀ ਦੀ ਤਾਂ ਰੋਂਦੇ ਹਨ ਤੇ ਉਸਦੇ ਵਿੱਚ ਉਹਨਾਂ ਨੂੰ ਥੋੜੀ ਜਿਹੀ ਆਪਣੀ ਮੌਤ ਦਿਖਾਈ ਦਿੰਦੀ ਹੈ। ਇਸ ਤਰ੍ਹਾਂ ਜ਼ਿੰਦਗੀ ਬਤੀਤ ਹੁੰਦੀ ਹੈ।

*ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ॥*

ਹੇ ਬਾਬਾ! ਆ ਕੇ ਬੈਠੀਏ, ਭਾਈਚਾਰਾ ਬਣਾਈਏ, ਮਿਲਾਪ ਕਰੀਏ। ਧਰਮ ਮਿਲਾਪ 'ਤੇ ਖੜਾ ਹੈ। ਧਾਰਮਿਕ ਮਨੁੱਖ ਦੀ ਕੀ ਪਹਿਚਾਣ ਹੋਵੇਗੀ? ਇਹ ਅੰਦਰੋਂ ਸਾਰਿਆਂ ਨਾਲ ਮਿਲਿਆ ਹੋਵੇਗਾ, ਇਹ ਟੁੱਟਿਆ ਇੱਕ ਨਾਲ ਵੀ ਨਹੀਂ ਹੋਵੇਗਾ। ਇਸਦੇ ਸਾਰੇ ਮਿੱਤਰ ਹੋਣਗੇ। ਲੋਭੀ, ਹੰਕਾਰੀ ਮਨੁੱਖ ਦਾ ਸ਼ਾਇਦ ਪਰਿਵਾਰ ਵਿੱਚ ਵੀ ਸਾਰਿਆਂ ਨਾਲ ਗੂੜ੍ਹਾ ਸੰਬੰਧ ਨਾ ਹੋਵੇ। ਜਿਨ੍ਹਾਂ ਜਿਨ੍ਹਾਂ ਤੋਂ ਸੁਆਰਥ ਦੀ ਪੂਰਤੀ ਹੋਵੇਗੀ, ਉਹਨਾਂ ਨਾਲ ਜੁੜਿਆ ਹੋਵੇਗਾ, ਪਰ ਧਾਰਮਿਕ ਮਨੁੱਖ ਤਾਂ ਸਾਰੇ ਬ੍ਰਹਿਮੰਡ ਨਾਲ ਜੁੜਿਆ ਹੁੰਦਾ ਹੈ। ਸਾਹਿਬ ਕਹਿੰਦੇ ਹਨ, ਇੱਕ ਦੂਸਰੇ ਨੂੰ ਅਸੀਂ ਸਮਝੀਏ, ਇੱਕ ਦੂਸਰੇ ਲਈ ਦੁਆ ਕਰੀਏ, ਤੈਨੂੰ ਪ੍ਰਮਾਤਮਾ ਚੇਤੇ ਆਵੇ। ਤੂੰ ਦੈਵੀ ਗੁਣਾਂ ਨੂੰ ਪ੍ਰਾਪਤ ਕਰ ਸਕੇਂ।

*ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ॥*

ਹੇ ਬਾਬਾ! ਇਸ ਤਰ੍ਹਾਂ ਜੇਕਰ ਸੱਚ ਦਾ ਮਿਲਾਪ ਹੋ ਜਾਏ, ਫਿਰ ਵਿਛੋੜਾ ਨਹੀਂ ਹੁੰਦਾ। ਜਿਸ ਦਿਨ ਸੱਚ ਮਿਲਦਾ ਹੈ ਵਿਛੜਦਾ ਨਹੀਂ। ਜੋ ਵਿਛੜ ਗਿਆ ਹੈ ਉਹ ਮਿੱਥਿਆ ਹੈ। ਜੋ ਮਿਲ ਕੇ ਵੀ ਨਹੀਂ ਵਿਛੜਦਾ ਉਹ ਕਦੀ ਨਹੀਂ ਵਿਛੜਦਾ। ਉਸ ਸੱਚੇ ਪ੍ਰੀਤਮ ਦਾ ਮਿਲਨ ਦਾ ਉਪਦੇਸ਼ ਤੇ ਅਸੀਸਾਂ ਦੇਵੋ ਤਾਂਕਿ ਜੀਵਨ ਦੇ ਲਕਸ਼ ਦੀ ਪ੍ਰਾਪਤੀ ਹੋਵੇ।

*ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ॥*



ਇਸ ਤਰ੍ਹਾਂ ਦੀ ਅਸੀਸ ਦੇਵੋ ਕਿ ਤੂੰ ਭਗਤੀ ਕਰ ਸਕੇਂ ਅਤੇ ਇਸ ਤਰ੍ਹਾਂ ਦਾ ਜਿਹੜਾ ਪੁਰਸ਼ ਹੈ ਉਸਦਾ ਮਿਲਾਪ ਹੋ ਜਾਂਦਾ ਹੈ। ਜੋ ਮਿਲਿਆ ਹੋਇਆ ਹੈ ਉਸਦੇ ਵਾਸਤੇ ਇਹ ਉਪਦੇਸ਼ ਕਿ ਤੇਰਾ ਮਿਲਾਪ ਹੋਵੇ ਨਹੀਂ ਉਹ ਤਾਂ ਮਿਲਿਆ ਹੋਇਆ ਹੈ। ਜੋ ਇੱਕ ਨਾਲ ਮਿਲ ਗਿਆ ਉਹ ਸਾਰਿਆਂ ਨਾਲ ਮਿਲ ਗਿਆ ਹੈ ਅਤੇ ਜੋ ਇੱਕ ਨਾਲ ਨਹੀਂ ਮਿਲਿਆ, ਸ਼ਾਇਦ ਕਿਸੇ ਨੂੰ ਵੀ ਨਹੀਂ ਮਿਲਿਆ। ਇਸ ਤਰ੍ਹਾਂ ਦੀ ਅਸੀਸ ਦਿਉ।

*ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ॥*

ਇਕ ਭਰਮ ਵਿੱਚ ਭੁਲੇ ਹੋਏ ਹਨ। ਸੱਚ ਦਾ ਖੇਲ ਖੇਲੋ ਅਤੇ ਸ਼ਬਦ ਨਾਲ ਜੁੜ ਕੇ ਜ਼ਿੰਦਗੀ ਨੂੰ ਸਹੀ ਬਣਾਉ। ਸੱਚ ਬਣਾਉ।

*ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ॥*

ਜਿਸਦਾ ਹਰ ਜੁਗ ਵਿੱਚ ਸੱਚਾ ਵੇਸ ਹੈ ਗੁਰ ਸ਼ਬਦ ਦੇ ਨਾਲ ਉਸ ਨਾਲ ਜੁੜੋ ਤਾਂਕਿ ਸਾਰੀ ਭਟਕਣਾ ਮਿੱਟ ਜਾਵੇ।

*ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ॥ ੨॥*

ਗੁਰ ਸ਼ਬਦ ਦੁਆਰਾ ਪ੍ਰਭੂ ਦੇ ਸੰਜੋਗ ਨੂੰ ਹਾਸਿਲ ਕਰੋ ਅਤੇ ਇਸ ਤਰ੍ਹਾਂ ਦੇ ਸੱਜਣ ਬਣੋ

ਤਾਂਕਿ ਜਿੰਨੀਆਂ ਫਾਹੀਆਂ ਹਨ ਸੰਸਾਰ ਦੀਆਂ ਇਹ ਮਿੱਟ ਜਾਣ।

*ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥*

ਬਾਬਾ, ਨੰਗਾ ਹੀ ਆਇਆ ਹੈ ਜਗਤ ਵਿੱਚ ਅਤੇ ਇੱਕ ਲੇਖ ਪੂਰਬਲਾ। ਸਾਊਥ ਹਾਲ ਲੰਡਨ ਵਿੱਚ ਅੰਮ੍ਰਿਤ ਵੇਲੇ ਦੋ ਨੌਜਵਾਨ ਆਏ ਤੇ ਮੇਰੇ ਅੱਗੇ ਇੱਕ ਅਜਿਹਾ ਬੱਚਾ ਰੱਖ ਦਿੱਤਾ ਜਿਸ ਦੀਆਂ ਅੱਖਾਂ ਨਹੀਂ ਸਨ ਜਨਮ ਤੋਂ। ਪੈਰ ਵੀ ਨਹੀਂ ਬਣੇ, ਹੱਥ ਵੀ ਨਹੀਂ ਬਣੇ, ਪੂਰੇ ਨਹੀਂ ਬਣੇ ਤੇ ਜਨਮ ਹੋ ਗਿਆ। ਕਹਿਣ ਲੱਗੇ ਗਿਆਨੀ ਜੀ, ਕਰਮ ਫ਼ਿਲੋਸਫ਼ੀ ਦੇ ਉੱਤੇ ਅਸੀਂ ਤੁਹਾਡੀਆਂ ਟੇਪਾਂ ਸੁਣੀਆਂ ਹਨ, ਕਿਤਾਬਾਂ ਪੜ੍ਹੀਆਂ ਹਨ। ਤੁਹਾਡੀਆਂ ਕਥਾ ਕਹਾਣੀਆਂ ਨੂੰ ਗ਼ਲਤ ਕਰਨ ਵਾਸਤੇ ਆਏ ਹਾਂ। ਇਸ ਬੱਚੇ ਨੇ ਕੀ ਕੀਤਾ ਹੈ? ਜੇਕਰ ਕੀਤੇ ਹੋਏ ਦਾ ਫਲ ਹੈ ਤਾਂ ਫਿਰ ਇਸਨੇ ਕੀ ਕੀਤਾ ਹੈ? ਜਿਹੜਾ ਕੁਝ ਕਰਨ ਯੋਗ ਹੈ ਹੀ ਨਹੀਂ।

ਮੈਂ ਕਿਹਾ ਵਿਚਾਰ ਵਟਾਂਦਰਾ ਇਸਨੂੰ ਕਹਿੰਦੇ ਹਨ ਕਿ ਤੁਸੀਂ ਕੋਈ ਗੱਲ ਆਖੋ, ਮੈਂ ਸੁਣਾਵਾਂ, ਤੁਸੀਂ ਉਸਦਾ ਉਤਰ ਦਿਉ। ਸਵਾਲ ਵੀ ਖ਼ੁਦ ਕਰ ਲਿਆ ਤੇ ਜਵਾਬ ਵੀ ਤੁਸੀਂ ਖ਼ੁਦ ਦੇ ਦਿੱਤਾ, ਕੀ ਇਸਨੂੰ ਵਿਚਾਰ ਵਟਾਂਦਰਾ ਕਹਿੰਦੇ ਹਨ ? ਇਹ ਵਿਚਾਰ ਵਟਾਂਦਰੇ ਦਾ ਢੰਗ ਨਹੀਂ ਹੈ। ਖਿੱਝ ਕੇ ਕਹਿਣ ਲੱਗੇ ਚਲੋ ਇੰਝ ਹੀ ਸਹੀ। ਪਰ ਉਹਨਾਂ ਦਾ ਕਹਿਣਾ ਵੀ ਦੱਸਦਾ ਪਿਆ ਸੀ ਕਹਿ ਨਹੀਂ ਰਹੇ।

ਮੈਂ ਉਹਨਾਂ ਨੂੰ ਕਿਹਾ ਜੀਵਨ ਰੋਜ਼ ਰੋਜ਼ ਘੱਟਦਾ ਜਾ ਰਿਹਾ ਹੈ। ਮੇਰੇ ਕੀਤੇ ਕਰਮ ਰੋਜ਼ ਰੋਜ਼ ਵੱਧਦੇ ਜਾ ਰਹੇ ਹਨ। ਮੈਂ ਸਵੇਰ ਤੋਂ ਲੈ ਕੇ ਸ਼ਾਮ ਤੱਕ ਕਰਮ ਕਰਦਾ ਹਾਂ। ਬੋਲਣਾ ਕਰਮ ਹੈ, ਵੇਖਣਾ ਕਰਮ ਹੈ, ਸੁਨਣਾ ਕਰਮ ਹੈ, ਮੈਂ ਹੱਥਾਂ ਨਾਲ ਜੋ ਕਰਦਾ ਹਾਂ, ਉਹ ਕਰਮ ਹੈ। ਰਾਤ ਨੂੰ ਜਦੋਂ ਮੈਂ ਸੌਂ ਜਾਂਦਾ ਹਾਂ ਤਾਂ ਮੇਰਾ ਮਨ ਕਰਮ ਕਰਦਾ ਹੈ, ਸੁਪਨੇ ਦੀ ਦੁਨੀਆਂ ਰਚਦਾ ਹੈ। ਕਰਮ ਤਾਂ ਹਰ ਸਮੇਂ ਚੱਲ ਰਿਹਾ ਹੈ। ਜੀਵਨ ਰੋਜ਼ ਰੋਜ਼ ਛੋਟਾ ਹੋ ਰਿਹਾ ਹੈ। ਕਰਮ ਮੇਰੇ ਵੱਧਦੇ ਜਾ ਰਹੇ ਹਨ। ਇਸਨੂੰ ਇਸ ਤਰ੍ਹਾਂ ਲੈਣਾ, ਮਰਦੇ ਤਦ ਤੱਕ ਵੀ ਕਰਮ ਤਾਂ ਚਲਦੇ ਹਨ। ਜ਼ਿੰਦਗੀ ਦਾ ਮਹਿਲ ਤਾਂ ਡਿੱਗ ਗਿਆ, ਕਰਮਾਂ ਦੀ ਫ਼ਸਲ ਤਾਂ ਖੜੀ ਹੈ ਕੌਣ ਖਾਵੇ? ਉਹ ਜੋ ਮੈਂ ਬੀਜਦਾ ਰਿਹਾ, ਨਾਲ ਖਾਂਦਾ ਰਿਹਾ ਪਰ ਕੁਝ ਅਜਿਹਾ ਹੈ ਜੋ ਬੱਚਦਾ ਰਿਹਾ, ਇਸਨੂੰ ਕਹਿੰਦੇ ਹਨ ਸੰਚਤ ਕਰਮ। ਧਨ ਮੈਂ ਕਮਾਇਆ, ਕੁਝ ਮੈਂ ਖ਼ਰਚ ਕਰਦਾ ਰਿਹਾ, ਕੁਝ ਮੈਂ ਘਰ ਵਿੱਚ ਰਖਦਾ ਰਿਹਾ ਲੋੜ ਵਾਸਤੇ। ਉਸਨੂੰ ਕਹਿੰਦੇ ਹਨ ਧਨ ਸੰਚਤ ਕੀਤਾ ਹੈ। ਕਰਮ ਮੈਂ ਕੁਝ ਨਾਲ ਨਾਲ ਭੋਗਦਾ ਜਾ ਰਿਹਾ ਹਾਂ, ਕੁਝ ਨਹੀਂ ਵੀ ਭੋਗਦਾ ਪਿਆ। ਉਸਦੇ ਕਈ ਕਾਰਨ ਵੀ ਹੋ ਸਕਦੇ ਹਨ। ਕੁਝ ਬੀਜ ਅਜਿਹੇ ਹਨ ਜੋ ਬੋਈਏ ਤਾਂ ਪੰਜ ਦੱਸ ਦਿਨਾਂ ਵਿੱਚ ਫਲੀਭੂਤ ਹੁੰਦੇ ਹਨ, ਕੁਝ ਮਹੀਨੇ ਦੋ ਮਹੀਨੇ ਵਿੱਚ। ਇੱਕ ਦਿਨ ਜੀਵਨ ਨਹੀਂ ਰਹਿੰਦਾ ਪਰ ਕਰਮ ਤਾਂ ਬਾਕੀ ਰਹਿ ਗਿਆ। ਪ੍ਰਮਾਤਮਾ ਕਹਿੰਦਾ ਹੈ, ਕੋਈ ਗੱਲ ਨਹੀਂ, ਹੋਰ ਜਨਮ ਦੇਵਾਂਗੇ ਤੈਨੂੰ। ਮੈਂ ਕਿਹਾ ਪਿਛਲੇ ਕਰਮਾਂ ਦੇ ਮੁਤਾਬਿਕ ਇਹ ਜਨਮ ਹੈ। ਬਿਨਾਂ ਕਾਰਨ ਤੋਂ ਕੁਝ ਵੀ ਨਹੀਂ ਹੁੰਦਾ।

ਬੱਚਾ ਚੁੱਕ ਲਿਆ ਪਰ ਉਹਨਾਂ ਦੀ ਤਸੱਲੀ ਨਾ ਹੋਈ। ਕਹਿਣ ਲੱਗੇ ਅਗਲਾ ਜਨਮ

ਕਿਸਨੇ ਦੇਖਿਆ ਹੈ। ਮੈਂ ਕਿਹਾ ਫਿਰ ਤੁਸੀਂ ਇੰਝ ਵੀ ਕਹਿ ਸਕਦੇ ਹੋ ਪ੍ਰਮਾਤਮਾ ਕਿਸਨੇ ਦੇਖਿਆ ਹੈ। ਜੋ ਮੈਂ ਨਹੀਂ ਜਾਣਦਾ, ਇਸਦਾ ਮਤਲਬ ਉਹ ਹੈ ਨਹੀਂ। ਇਹ ਤਾਂ ਕੋਈ ਦਲੀਲ ਨਹੀਂ। ਲੇਖ ਮਿੱਟਦੇ ਨਹੀਂ, ਭੋਗਣੇ ਪੈਂਦੇ ਹਨ। ਸਾਹਿਬ ਕਹਿੰਦੇ ਹਨ, ਜਿਸ ਤਰ੍ਹਾਂ ਪੂਰਬਲੇ ਲੇਖ ਹਨ ਉਸਦੇ ਮੁਤਾਬਿਕ ਜੀਵਨ ਚੱਲਦਾ ਹੈ।

*ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥*

ਜੋ ਹੁਣ ਤੋਂ ਪਹਿਲਾਂ ਕੀਤਾ ਹੈ, ਇਹ ਲਿਖਿਆ ਹੋਇਆ ਲੇਖ ਨਹੀਂ ਟੱਲਦਾ, ਭੋਗਣਾ ਪੈਂਦਾ ਹੈ।

*ਬਹਿ ਸਾਰੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ॥*

ਕਰਤਾ ਤੂੰ ਹੈਂ, ਲਿਖਦਾ ਪ੍ਰਮਾਤਮਾ ਹੈ। ਵੇਖਿਆ ਤਾਂ ਮੈਂ ਮਨ ਕਰਕੇ ਪ੍ਰਭੂ ਦੀ ਵਿਧੀ ਵਿਧਾਨ ਅਨੁਸਾਰ, ਉਹ ਦੇਖਿਆ ਹੋਇਆ ਅੰਦਰ ਲਿਖਿਆ ਗਿਆ। ਉਸ ਸੱਚੇ ਨੇ ਅੰਮ੍ਰਿਤ ਤੇ ਜ਼ਹਿਰ ਇਸ ਤਰ੍ਹਾਂ ਦੇ ਲੇਖ ਲਿਖ ਦਿੱਤੇ। ਕਿਉਂ? ਕਿਤੇ ਮੈਂ ਅੰਮ੍ਰਿਤ ਬੀਜਦਾ ਰਿਹਾ, ਕਿਤੇ ਮੈਂ ਜ਼ਹਿਰ ਬੀਜਦਾ ਰਿਹਾ। ਕਦੀ ਤੂੰ ਖ਼ੁਸ਼, ਕਦੀ ਤੂੰ ਦੁੱਖੀ ਆਪਣੇ ਕਰਮਾਂ ਦੇ ਮੁਤਾਬਿਕ।

*ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ॥*

ਕਾਮਨਾ ਦੀ ਬੱਝੀ ਹੋਈ ਇਹ ਜੀਵ-ਇਸਤਰੀ ਕਾਮਣਿਆਰੀ ਨੇ ਮਾਇਆ ਦੇ ਵੱਖ-ਵੱਖ ਰੰਗਾਂ ਦੀਆਂ ਜ਼ੰਜੀਰਾਂ ਆਪਣੇ ਗਲ ਵਿੱਚ ਪਾਈਆਂ ਹਨ। ਇਹ ਬਹੁ-ਰੰਗਾਂ ਵਾਲੇ ਧਾਗੇ ਵਾਸ਼ਨਾ ਕਰਕੇ, ਕਾਮਨਾ ਕਰਕੇ ਇਸਨੇ ਆਪਣੇ ਗਲ ਵਿੱਚ ਪਾ ਲਏ ਹਨ ਤੇ ਉਹਨਾਂ ਵਿੱਚ ਹੀ ਫੱਸੀ ਹੋਈ ਹੈ।



*ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ॥*

ਛੋਟੀ ਅਕਲ ਕਰਕੇ ਆਪਣੀ ਅਕਲ ਨੂੰ ਵੱਡਾ ਨਹੀਂ ਹੋਣ ਦਿੱਤਾ। ਹਰ ਸਮੇਂ ਪ੍ਰਮਾਤਮਾ ਨੂੰ ਯਾਦ ਕਰੀਏ, ਅਕਲ ਮਹਾਨ ਹੁੰਦੀ ਜਾ ਰਹੀ ਹੈ। ਹਰ ਸਮੇਂ ਸੰਸਾਰ ਨੂੰ ਯਾਦ ਕਰੀਏ, ਅਕਲ ਛੋਟੀ ਹੁੰਦੀ ਜਾ ਰਹੀ ਹੈ। ਹੋਛੀ ਮੱਤ ਕਰਕੇ ਇਹ ਜਗਤ ਵਿੱਚ ਇਸ ਤਰ੍ਹਾਂ ਫੱਸਿਆ, ਪਰ ਪ੍ਰਸ਼ਨ ਖੜਾ ਹੁੰਦਾ ਹੈ ਕਿਉਂ ਫੱਸਿਆ? ਮਹਾਰਾਜ ਕਹਿੰਦੇ ਹਨ-

*ਗੁੜੁ ਸਾ ਮਖੀ ਖਾਇਆ॥*

ਆਖ਼ਿਰ ਗੁੜ ਮਿੱਠਾ ਹੈ ਤੇ ਜਿਉਂ ਮੱਖੀ ਬੈਠਦੀ ਹੈ ਮਿਠਾਸ ਦੇ ਲਾਲਚ ਵਿੱਚ, ਗੁੜ ਵਿੱਚ ਹੀ ਫਸ ਜਾਂਦੀ ਹੈ। ਲੋਭ ਵੱਸ ਹੋ ਕੇ, ਹੰਕਾਰ ਵੱਸ ਹੋ ਕੇ, ਵਾਸ਼ਨਾ ਵੱਸ ਹੋ ਕੇ, ਇਹਨਾਂ ਦਾ ਆਪਣਾ ਰੱਸ ਹੈ ਪਰ ਇਹ ਰਸ ਇਸ ਤਰ੍ਹਾਂ ਹੈ ਜਿਵੇਂ ਮਿੱਠੇ ਗੁੜ ਕਰਕੇ ਮੱਖੀ ਬੈਠੀ ਤੇ ਫਸ ਗਈ।

*ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ॥ ੩॥*

ਆਖ਼ਿਰ ਇਹ ਸਰੀਰ ਕਰਕੇ ਨੰਗਾ ਆਇਆ ਜਗਤ ਵਿੱਚ ਤੇ ਹੁਣ ਚੇਤਨਾ ਕਰਕੇ

ਨੰਗਾ ਜਾ ਰਿਹਾ ਹੈ ਪ੍ਰਭੂ ਦੇ ਦਰ 'ਤੇ। ਬੇਇੱਜ਼ਤੀ ਨੰਗੇਜ ਹੈ। ਇਸ ਤਰ੍ਹਾਂ ਦਾ ਇਹ ਆਪਣੀ ਝੋਲੀ ਵਿੱਚ ਫਲ ਪਾ ਕੇ ਜਾ ਰਿਹਾ ਹੈ।

*ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ॥*

ਜਾਨੀਅੜਾ ਜੋ ਜਾਨ ਤੋਂ ਵੀ ਜ਼ਿਆਦਾ ਪਿਆਰਾ ਹੈ। ਜਦੋਂ ਉਸਨੂੰ ਬੰਨ੍ਹ ਕੇ ਲੈ ਚਲੇ ਤਾਂ ਫਿਰ ਭਰਾ ਰੋਂਦੇ ਹਨ, ਸੰਬੰਧੀ ਰੋਂਦੇ ਹਨ, ਕਿਉਂਕਿ ਜਾਨ ਤੋਂ ਵੀ ਪਿਆਰਾ ਹੈ।

*ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ॥*

ਇਸ ਵਿੱਚ ਕੀ ਕੀਤਾ ਜਾ ਸਕਦਾ ਹੈ? ਪ੍ਰਮਾਤਮਾ ਦਾ ਹੁਕਮ, ਪ੍ਰਮਾਤਮਾ ਦਾ ਵਿਧਾਨ ਅਤੇ ਉਸਦੇ ਮੁਤਾਬਿਕ ਉੱਠ ਕੇ ਜਾ ਰਿਹਾ ਹੈ। ਉਸਦਾ ਇਹ ਹੁਕਮ ਹੈ।

*ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ॥*

ਹੁਕਮ ਆਇਆ ਉਸ ਪਰੀਪੂਰਨ ਪ੍ਰਮਾਤਮਾ ਦਾ ਤੇ ਜਿਹੜੇ ਸੰਬੰਧੀ ਸਨ ਰੋਣ ਵਾਲੇ, ਰੋਣ ਲੱਗ ਪਏ ਦੁੱਖੀ ਹੋ ਕੇ।

*ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ॥*

ਅਤੀ ਪਿਆਰੇ ਸੰਬੰਧੀ ਰੋ ਰਹੇ ਹਨ। ਪੁੱਤਰ, ਭਤੀਜੇ, ਭਰਾ ਰੋ ਰਹੇ ਹਨ।

*ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ॥*

ਭੈ ਕਰਕੇ ਰੋ ਰਹੇ ਹਨ ਕਿ ਇਸਦੇ ਵਿਛੋੜੇ ਕਰਕੇ ਸਾਨੂੰ ਕੋਈ ਨੁਕਸਾਨ ਨਾ ਹੋਵੇ। ਫਿਰ ਉਸਦੇ ਗੁਣਾਂ ਨੂੰ ਚੇਤੇ ਕਰਕੇ ਰੋਂਦੇ ਹਨ। ਹਮੇਸ਼ਾ ਮਰਨ ਤੋਂ ਬਾਅਦ ਗੁਣ ਚੇਤੇ ਆਉਂਦੇ ਹਨ, ਜਿਊਂਦਿਆਂ ਤਾਂ ਔਗੁਣ ਦਿਖਾਈ ਦਿੰਦੇ ਹਨ। ਭੈਭੀਤ ਹੁੰਦੇ ਹਨ ਅੱਜ ਰਿਹਾ ਨਹੀਂ ਤਾਂ ਇਹਨਾਂ ਗੁਣਾਂ ਦੀ ਸਾਂਝ ਨਹੀਂ ਰਹੀ। ਪਰ ਕੋਈ ਮਰਨ ਵਾਲੇ ਦੇ ਨਾਲ ਮਰਦਾ ਨਹੀਂ, ਜਿਊਣ ਵਾਸਤੇ ਸਾਰੇ ਰਾਜ਼ੀ ਹੋ ਜਾਂਦੇ ਹਨ।

*ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ॥ ੪ ॥ ੫ ॥*

ਸਾਹਿਬ ਕਹਿੰਦੇ ਹਨ ਰੋਣਾ ਹੈ ਪਰ ਕਿਸੇ ਦਿਨ ਤੇਰੀਆਂ ਅੱਖਾਂ 'ਚੋਂ ਹੰਝੂ ਨਿਕਲਣ ਪ੍ਰਮਾਤਮਾ ਕਰਕੇ ਤੂੰ ਉਸਤੋਂ ਵਿਛੜਿਆ ਹੋਇਆ ਹੈਂ। ਉਸਦੇ ਵਿਛੋੜੇ ਕਰਕੇ ਰੋ। ਜਿਸ ਦਿਨ ਦੋ ਹੰਝੂ ਨਿਕਲਣਗੇ ਮਿਲਾਪ ਨਸੀਬ ਹੋ ਜਾਏਗਾ ਅਤੇ ਅਜਿਹਾ ਮਿਲਾਪ ਜੋ ਵਿਛੋੜੇ ਵਿੱਚ ਕਦੀ ਬਦਲੇਗਾ ਨਹੀਂ। ਅਜਿਹਾ ਪਰਮ ਅਨੰਦ ਤੇਰੀ ਝੋਲੀ ਵਿੱਚ ਪੈ ਜਾਏਗਾ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਵਿਣੁ ਭਗਤੀ ਘਰਿ ਵਾਸੁ ਨ ਹੋਵੀ

ਧਨਾਸਰੀ ਛੰਤ ਮਹਲਾ ੧ ॥

ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥
ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥
ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥
ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥
ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥ ੧ ॥
ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥
ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥
ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥
ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥
ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥
ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥ ੨ ॥
ਪਿਰੁ ਧਨੁ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥
ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥
ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥
ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥
ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥ ੩ ॥
ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥

*ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ॥*
*ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ॥*
*ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ॥*
*ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ॥*
*ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ॥ ੪ ॥*
*ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ॥*
*ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ॥*
*ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ॥*
*ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ॥*
*ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ॥*
*ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ॥ ੫ ॥ ੩ ॥*

(ਅੰਗ ੬੮੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ। ਜ਼ਮੀਨ 'ਤੇ ਕਦੀ ਹਨੇਰਾ ਹੈ, ਕਦੀ ਚਾਨਣਾ ਹੈ, ਕਦੀ ਦਿਨ ਹੈ, ਕਦੀ ਰਾਤ ਹੈ। ਬਹੁਤੀ ਮਨੁੱਖਤਾ ਇਸ ਢੰਗ ਨਾਲ ਜਿਊਂਦੀ ਹੈ। ਕਦੀ ਗਿਆਨ ਦੇ ਵਿੱਚ, ਕਦੀ ਅਗਿਆਨਤਾ ਦੇ ਵਿੱਚ। ਵੱਡੇ ਤੋਂ ਵੱਡਾ ਗਿਆਨੀ ਵੀ ਹਰ ਸਮੇਂ ਗਿਆਨੀ ਨਹੀਂ ਹੁੰਦਾ, ਕਿਸੇ ਸਮੇਂ ਮੂਰਖ ਹੁੰਦਾ ਹੈ। ਵੱਡੇ ਤੋਂ ਵੱਡਾ ਮੂਰਖ ਵੀ ਹਰ ਸਮੇਂ ਮੂਰਖ ਨਹੀਂ ਹੁੰਦਾ, ਕਿਸੇ ਸਮੇਂ ਸੁਲਝੀ ਗੱਲ ਕਰਦਾ ਹੈ। ਬੱਚਾ ਵੀ ਕਦੀ ਮਹਾਨ ਗੱਲ ਕਹਿ ਦਿੰਦਾ ਹੈ, ਬੁੱਢਾ ਵੀ ਕਦੀ ਤੁੱਛ ਗੱਲ ਕਹਿ ਦਿੰਦਾ ਹੈ। ਚਾਹੀਦੀ ਸਾਨੂੰ ਰੌਸ਼ਨੀ ਹੈ। ਜਦੋਂ ਹਨੇਰਾ ਹੁੰਦਾ ਹੈ, ਫਿਰ ਬੱਤੀ ਜਗਾਉਂਦੇ ਹਾਂ। ਕੁਝ ਰੌਸ਼ਨੀ ਪ੍ਰਕਿਰਤਕ ਹੈ, ਸੂਰਜ ਤੋਂ ਹੈ। ਜਦੋਂ ਹਨੇਰਾ ਹੁੰਦਾ ਹੈ, ਫਿਰ ਅਸੀਂ ਆਪਣੇ ਯਤਨਾਂ ਨਾਲ, ਉੱਦਮ ਨਾਲ ਰੌਸ਼ਨੀ ਪੈਦਾ ਕਰਦੇ ਹਾਂ। ਭਾਵੇਂ ਉਹ ਰੌਸ਼ਨੀ ਵੀ ਸੂਰਜ ਦੀ ਹੁੰਦੀ ਹੈ ਪਰ ਯਤਨ ਸਾਨੂੰ ਕਰਨਾ ਪੈਂਦਾ ਹੈ। ਕਬੀਰ ਕਹਿੰਦੇ ਹਨ, ਕੁਝ ਅਜਿਹੇ ਹਨ ਜੋ ਕਦੀ ਹਨੇਰੇ ਵਿੱਚ ਜਿਊਂਦੇ ਹਨ, ਕਦੀ ਰੌਸ਼ਨੀ ਵਿੱਚ ਜਿਊਂਦੇ ਹਨ। ਕੁਝ ਅਜਿਹੇ ਹਨ ਜੋ ਸਦਾ ਹੀ ਰੌਸ਼ਨੀ ਵਿੱਚ ਜਿਊਂਦੇ ਹਨ, ਪਰ ਬਹੁ ਗਿਣਤੀ ਅਜਿਹੀ ਹੈ ਜੋ ਸਦਾ ਹੀ ਹਨੇਰੇ ਵਿੱਚ ਜਿਊਂਦੇ ਹਨ। ਜਨਮ ਹਨੇਰੇ ਵਿੱਚ, ਜੀਵਨ ਹਨੇਰੇ ਵਿੱਚ, ਮਰਨ ਹਨੇਰੇ ਵਿੱਚ। ਮੱਸਿਆ ਇੰਨੀ ਲੰਬੀ ਹੈ ਕਿ ਜਨਮ ਤੋਂ ਲੈ ਕੇ ਮਰਨ ਤੱਕ ਚਲਦੀ ਰਹੀ। ਪਤਾ ਨਹੀਂ ਅੱਗੇ ਵੀ ਚੱਲੇਗੀ, ਬੜੀ ਲੰਬੀ ਮੱਸਿਆ।

ਮੈਂ ਅਰਜ਼ ਕਰਾਂ, ਸਾਰਿਆਂ ਦਾ ਜਨਮ ਹਨੇਰੇ ਵਿੱਚ ਹੁੰਦਾ ਹੈ ਤੇ ਮਰਨਾ ਵੀ ਹਨੇਰੇ ਵਿੱਚ

ਹੁੰਦਾ ਹੈ।

*ਮਨ ਰੇ ਸੰਸਾਰੁ ਅੰਧ ਗਹੇਰਾ॥*

(ਅੰਗ ੬੫੪)

ਤੁਸੀਂ ਆਖੋਗੇ ਕੀ ਮਰਨਾ ਵੀ ਕਿਸੇ ਦਾ ਰੌਸ਼ਨੀ ਵਿੱਚ ਹੁੰਦਾ ਹੈ? ਹਾਂ ਹੁੰਦਾ ਹੈ।

*ਮਰਨੇ ਹੀ ਤੇ ਪਈਐ ਪੂਰਨੁ ਪਰਮਾਨੰਦੁ॥*

(ਅੰਗ ੧੩੬੫)

ਕਿਸ ਦਾ ਮਰਨਾ ਰੌਸ਼ਨੀ ਵਿੱਚ ਹੈ? ਜਿਸ ਦਾ ਜੀਵਨ ਰੌਸ਼ਨੀ ਵਿੱਚ ਹੈ। ਜਨਮ ਤੋਂ ਹੀ ਜਿਸਦੇ ਜੀਵਨ ਵਿੱਚ ਚਾਨਣਾ ਹੈ, ਅਸੀਂ ਉਹਨਾਂ ਨੂੰ ਅਵਤਾਰ ਕਹਿ ਦਿੰਦੇ ਹਾਂ। ਜਿਵੇਂ ਭੱਟ ਕਹਿੰਦੇ ਹਨ-

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

(ਅੰਗ ੧੪੦੭)

ਹੇ ਗੁਰੂ ਅਰਜਨ ਦੇਵ ਜੀ! ਤੁਸੀਂ ਤਾਂ ਜਨਮ ਤੋਂ ਬ੍ਰਹਮ ਗਿਆਨੀ ਹੋ। ਤੁਸੀਂ ਤਾਂ ਜਨਮ ਤੋਂ ਰੌਸ਼ਨੀ ਵਿੱਚ ਹੋ। ਇਹ ਕਦੀ-ਕਦੀ ਹੁੰਦਾ ਹੈ, ਜਿਸਨੂੰ ਇਕਬਾਲ ਨੇ ਇੰਝ ਕਿਹਾ-

*ਹਜ਼ਾਰੋਂ ਸਾਲ ਨਰਗਿਸ ਅਪਨੀ ਬੇਨੂਰੀ ਪੇ ਰੋਤੀ ਹੈ।*
*ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।*



ਕਦੀ ਕਦੀ ਕੋਈ ਅਜਿਹਾ ਫੁੱਲ ਖਿੜਦਾ ਹੈ ਮਨੁੱਖੀ ਗੁਲਸਤਾਨ ਵਿੱਚ, ਸਾਰੀਆਂ ਨਜ਼ਰਾਂ ਉਥੇ ਟਿੱਕਦੀਆਂ ਹਨ। ਮੈਂ ਅਰਜ਼ ਕਰਾਂ, ਚਾਨਣਾ ਤਾਂ ਕੁਝ ਸਾਧਨਾਂ ਨਾਲ ਕਰਨਾ ਪਵੇਗਾ ਅੰਦਰ, ਬਾਹਰੋਂ ਬਿਨਾਂ ਸਾਧਨਾ ਦੇ ਵੀ ਹੁੰਦਾ ਹੈ। ਸੂਰਜ ਦੀ ਰੌਸ਼ਨੀ ਹੈ, ਮੈਨੂੰ ਕੀ ਸਾਧਨ ਜੁਟਾਉਣੇ ਪਏ। ਸੂਰਜ ਦਾ ਚਾਨਣਾ ਫੈਲ ਸਕੇ, ਮੈਨੂੰ ਕੁਝ ਵੀ ਨਹੀਂ ਕਰਨਾ ਪਿਆ। ਪਰ ਮੇਰੇ ਮਨ ਦੇ ਤੱਲ 'ਤੇ ਚਾਨਣਾ ਹੋਵੇ, ਇਸ ਤਰ੍ਹਾਂ ਦਾ ਨਹੀਂ ਹੋਵੇਗਾ, ਕੁਝ ਕਰਨਾ ਪਵੇਗਾ। ਸਾਰੀ ਜ਼ਿੰਦਗੀ ਤੇਰੀ ਹਨੇਰੇ ਵਿੱਚ ਲੰਘ ਗਈ। ਹੁਣ ਕਿਸ ਤਰ੍ਹਾਂ ਅੰਦਾਜ਼ਾ ਲਗਾਉਗੇ ਕਿ ਇਹ ਰੌਸ਼ਨੀ ਵਿੱਚ ਜੀਅ ਰਿਹਾ ਹੈ ਕਿ ਹਨੇਰੇ ਵਿੱਚ? ਸੰਸਾਰ ਦਿਖਾਈ ਦੇ ਰਿਹਾ ਹੈ, ਸਾਰੇ ਦਾ ਸਾਰਾ ਹਨੇਰੇ ਵਿੱਚ ਜੀਅ ਰਿਹਾ ਹੈ। ਨਿਰੰਕਾਰ ਦਿਖਾਈ ਦੇ ਰਿਹਾ ਹੈ, ਇਹ ਸਾਰੇ ਦਾ ਸਾਰਾ ਚਾਨਣ ਵਿੱਚ ਜੀਅ ਰਿਹਾ ਹੈ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

ਪਦਾਰਥ ਦਿਖਾਈ ਦੇ ਰਿਹਾ ਹੈ, ਹਨੇਰੇ ਵਿੱਚ ਜੀਅ ਰਿਹਾ ਹੈ। ਸਿਰਫ ਪਰਿਵਾਰ ਦਿਖਾਈ ਦੇ ਰਿਹਾ ਹੈ, ਹਨੇਰੇ ਵਿੱਚ ਜੀਅ ਰਿਹਾ ਹੈ, ਨਿਰੰਕਾਰ ਦਿਖਾਈ ਦੇ ਰਿਹਾ ਹੈ,

ਪਰਿਵਾਰ ਵਿੱਚ ਵੀ ਚਾਨਣੇ ਵਿੱਚ ਜੀਅ ਰਿਹਾ ਹੈ।

ਹਨੇਰੇ ਵਿੱਚ ਠੋਕਰਾਂ ਵੀ ਹੋਣਗੀਆਂ, ਟਕਰਾਉ ਵੀ ਹੋਵੇਗਾ, ਕਿਤੇ ਭਰਾ-ਭਰਾ ਨਾਲ ਟਕਰਾਏਗਾ, ਕਿਤੇ ਪਿਉ ਪੁੱਤਰ ਨਾਲ ਟਕਰਾਏਗਾ, ਕਿਤੇ ਪੁੱਤਰ ਪਿਤਾ ਨਾਲ ਟਕਰਾਏਗਾ, ਕਿਤੇ ਪਤੀ ਪਤਨੀ ਨਾਲ ਟਕਰਾਏਗਾ। ਅਜਿਹਾ ਟਕਰਾਉ ਤੁਸੀਂ ਘਰ ਘਰ ਵਿੱਚ ਦੇਖ ਸਕਦੇ ਹੋ।

*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਦੋ ਅੰਨ੍ਹੇ ਟਕਰਾਣਗੇ। ਜਾਂ ਅਜਿਹਾ ਹੋ ਸਕਦਾ ਹੈ ਇੱਕ ਅੰਨ੍ਹਾ ਹੈ, ਇੱਕ ਸੁਜਾਖਾ ਹੈ, ਫਿਰ ਵੀ ਟਕਰਾਉ ਹੋ ਸਕਦਾ ਹੈ। ਇਕ ਸੁਜਾਖਾ ਹੈ ਤੇ ਬਹੁਤੇ ਅੰਨ੍ਹੇ ਹਨ, ਫਿਰ ਵੀ ਟਕਰਾਉ ਹੋ ਸਕਦਾ ਹੈ। ਕਿਉਂਕਿ ਇੰਨੇ ਅੰਨ੍ਹਿਆਂ ਵਿੱਚ ਜਿਹੜਾ ਸੁਜਾਖਾ ਜੀਅ ਰਿਹਾ ਹੈ, ਕਿੰਨੇ ਚਿਰ ਤੱਕ ਆਪਣੇ ਆਪ ਨੂੰ ਬਚਾਏਗਾ, ਕਿਸੇ ਨਾ ਕਿਸੇ ਨਾਲ ਟੱਕਰ ਹੋਵੇਗੀ। ਮਨੁੱਖ ਨੂੰ ਦੀਵਾਲੀ ਚਾਹੀਦੀ ਹੈ, ਕਿਉਂਕਿ ਮਨੁੱਖ ਮੱਸਿਆ ਦੇ ਵਿੱਚ ਹੈ। ਮਨੁੱਖ ਨੂੰ ਰੌਸ਼ਨੀ ਚਾਹੀਦੀ ਹੈ ਕਿਉਂਕਿ ਹਨੇਰੇ ਵਿੱਚ ਹੈ। ਪਹਿਲਾਂ ਮਨੁੱਖ ਨੂੰ ਇਹ ਤਸਲੀਮ ਕਰਨਾ ਪਵੇਗਾ ਕਿ ਮੈਂ ਹਨੇਰੇ ਵਿੱਚ ਹਾਂ, ਅਗਿਆਨੀ ਹਾਂ। ਸ਼ਾਇਦ ਇਸ ਵਾਸਤੇ ਸਾਨੂੰ ਬੜਾ ਕੀਮਤੀ ਨਾਮ ਦਿੱਤਾ ਹੈ ਗੁਰੂ ਨਾਨਕ ਨੇ 'ਸਿੱਖ'। ਤੂੰ ਸਿੱਖਣਾ ਹੈ, ਤੂੰ ਕਬੂਲ ਕਰ ਮੈਂ ਸਿੱਖਣਾ ਹੈ, ਕੁਝ ਨਹੀਂ ਜਾਣਦਾ ਮੈਂ। ਮੈਂ ਹਨੇਰੇ ਵਿੱਚ ਹਾਂ। ਪਰ ਜੇ ਹਨੇਰਾ ਕਬੂਲ ਹੀ ਨਹੀਂ ਤਾਂ, ਤੁਸੀਂ ਆਖੋਗੇ ਹਨੇਰੇ ਵਿੱਚ ਜੀਅ ਰਿਹਾ ਹਾਂ ਤਾਂ ਹਨੇਰਾ ਕਬੂਲ ਕਿਉਂ ਨਹੀਂ?



ਗਿਆਨੀ ਭਗਵਾਨ ਸਿੰਘ ਕੀਰਤਨੀਏ ਸਨ। ਇੱਕ ਦਿਨ ਮੈਂ ਇਹਨਾਂ ਕੋਲ ਬੈਠਾ ਤੇ ਸੁੱਤੇ ਸਿੱਧ ਮੇਰੇ ਮੂੰਹ 'ਚੋਂ ਨਿਕਲ ਗਿਆ, ਭਾਈ ਸਾਹਿਬ ਜੀ! ਤੁਹਾਡੀ ਦੁਨੀਆਂ ਵਿੱਚ ਤਾਂ ਹਨੇਰਾ ਹੀ ਹਨੇਰਾ ਹੈ। ਦਿਨ ਨੂੰ ਵੀ ਹਨੇਰਾ, ਰਾਤ ਨੂੰ ਵੀ ਹਨੇਰਾ। ਪਤਾ ਹੈ ਉਹਨਾਂ ਨੇ ਮੈਨੂੰ ਕੀ ਆਖਿਆ? ਮਸਕੀਨ ਜੀ ! ਮੈਂ ਕਦੀ ਹਨੇਰਾ ਨਹੀਂ ਦੇਖਿਆ। ਮੈਂ ਕਿਹਾ, ਕਹਿੰਦੇ ਕੀ ਪਏ ਨੇ। ਜਨਮ ਤੋਂ ਅੰਨ੍ਹੇ ਹਨ ਤੇ ਕਹਿੰਦੇ ਹਨ ਮੈਨੂੰ ਹਨੇਰੇ ਦਾ ਕੋਈ ਗਿਆਨ ਨਹੀਂ। ਉਸ ਦਿਨ ਮੈਨੂੰ ਸਮਝ ਆਈ ਕਿ ਹਨੇਰੇ ਨੂੰ ਦੇਖਣ ਵਾਸਤੇ ਵੀ ਅੱਖਾਂ ਵਿੱਚ ਰੌਸ਼ਨੀ ਚਾਹੀਦੀ ਹੈ। ਆਪਣੀ ਮੂਰਖਤਾ ਦੇਖਣ ਵਾਸਤੇ ਵੀ ਕੁਝ ਸਿਆਣਪ ਚਾਹੀਦੀ ਹੈ। ਆਪਣੀਆਂ ਗ਼ਲਤੀਆਂ ਨੂੰ ਦੇਖਣ ਵਾਸਤੇ ਵੀ ਤਾਂ ਕੁਝ ਨਾ ਕੁਝ ਸਮਝ ਚਾਹੀਦੀ ਹੈ। ਮੈਂ ਕਿਹਾ ਭਾਈ ਸਾਹਿਬ ਜੀ! ਤੁਹਾਡੇ ਇਹਨਾਂ ਦੋ ਬੋਲਾਂ ਤੋਂ ਮੈਨੂੰ ਸਮਝ ਮਿਲ ਗਈ। ਬਹੁਤ ਸਾਰੇ ਅਗਿਆਨੀਆਂ ਨੂੰ ਅਗਿਆਨ ਨਹੀਂ ਦਿਖਾਈ ਦਿੰਦਾ। ਸਾਰੀ ਜ਼ਿੰਦਗੀ ਮੱਸਿਆ ਬਣੀ ਰਹੀ ਤਾਂ ਬਾਹਰ ਦੀਆਂ ਦੀਵਾਲੀਆਂ ਬੇਮਾਇਨੀ ਹੋ ਗਈਆਂ। ਬਾਹਰ ਤਾਂ ਚਾਨਣਾ ਕਰ ਲਿਆ, ਅੰਦਰ ਘੁੱਪ ਹਨੇਰਾ।

*ਮਨ ਰੇ ਸੰਸਾਰੁ ਅੰਧ ਗਹੇਰਾ॥*

(ਅੰਗ ੬੫੪)

ਸਤਿਸੰਗ ਦਾ ਫਲ, ਕਥਾ ਕੀਰਤਨ ਦਾ ਫਲ, ਬਾਣੀ ਪੜ੍ਹਨ ਦਾ ਫਲ ਪਤਾ ਕੀ ਹੈ? ਹਨੇਰਾ ਦਿਖਾਈ ਦੇਵੇਗਾ। ਡਾਕਟਰ ਜਦੋਂ ਵੀ ਕਿਸੇ ਦੀਆਂ ਅੱਖਾਂ ਦਾ ਉਪਰੇਸ਼ਨ ਕਰਦਾ ਹੈ ਤੇ ਜਿਸ ਦਿਨ ਉਸਦੀ ਪੱਟੀ ਖੋਲ੍ਹੀ ਜਾਂਦੀ ਹੈ, ਡੋਰਕ ਰੂਮ ਵਿੱਚ ਖੋਲ੍ਹਦੇ ਹਨ। ਹੌਲੀ-ਹੌਲੀ ਡਾਕਟਰ ਪੱਟੀ ਖੋਲ੍ਹਦਾ ਹੈ ਤੇ ਖੋਲ੍ਹਣ ਤੋਂ ਬਾਅਦ ਡਾਕਟਰ ਮਰੀਜ਼ ਨੂੰ ਇਹ ਕਹਿੰਦਾ ਹੈ ਕਿ ਹੌਲੀ-ਹੌਲੀ ਅੱਖਾਂ ਖੋਲ੍ਹ। ਉਹ ਖੋਲ੍ਹਦਾ ਹੈ, ਕੁਝ ਦਿਖਾਈ ਦਿੱਤਾ? ਜੇਕਰ ਮਰੀਜ਼ ਕਹਿ ਦੇਵੇ ਕਾਲਖ ਦਿਖਾਈ ਦਿੰਦੀ ਹੈ, ਤਾਂ ਡਾਕਟਰ ਖ਼ੁਸ਼ ਹੋ ਜਾਂਦਾ ਹੈ। ਉਪਰੇਸ਼ਨ ਕਾਮਯਾਬ।

ਕਥਾ, ਕੀਰਤਨ, ਪਾਠ ਦਾ ਫਲ ਉਸਨੂੰ ਉਸ ਦਿਨ ਪ੍ਰਾਪਤ ਹੋ ਗਿਆ, ਜਿਸ ਦਿਨ ਆਪਣਾ ਅਗਿਆਨ ਦਿਖਾਈ ਦੇਣ ਲੱਗ ਪਿਆ। ਭੁੱਲਾਂ, ਮੂੜਤਾ, ਗ਼ਲਤੀਆਂ ਦਿਖਾਈ ਦੇਣ ਲੱਗ ਪਈਆਂ ਹਨ। ਗੁਰੂ ਖ਼ੁਸ਼ ਹੋ ਜਾਂਦਾ ਹੈ ਕਿ ਇਸਨੂੰ ਅੱਖਾਂ ਮਿਲ ਗਈਆਂ ਹਨ। ਇਸਨੂੰ ਆਪਣੇ ਗੁਨਾਹ ਦਿਖਾਈ ਦੇਣ ਲੱਗ ਪਏ ਹਨ, ਹੁਣ ਇਸਨੂੰ ਪ੍ਰਮਾਤਮਾ ਦੇ ਗੁਣ ਵੀ ਦਿਖਾਈ ਦੇਣਗੇ। ਇਸਨੂੰ ਆਪਣਾ ਅਗਿਆਨ ਦਿਖਾਈ ਦੇ ਰਿਹਾ ਹੈ, ਹੁਣ ਭਗਵਾਨ ਵੀ ਦਿਖਾਈ ਦੇਵੇਗਾ। ਜਿਸਨੂੰ ਆਪਣਾ ਅਗਿਆਨ ਦਿਖਾਈ ਨਹੀਂ ਦਿੰਦਾ, ਉਸ ਲਈ ਗਿਆਨ ਹੈ ਹੀ ਨਹੀਂ। ਜਿਸਨੂੰ ਆਪਣੇ ਪਾਪ ਨਹੀਂ ਦਿਖਾਈ ਦਿੰਦੇ, ਉਸ ਲਈ ਪੁੰਨ ਕਿੱਥੇ। ਸ਼ਾਇਦ ਉਹ ਜੋ ਪੁੰਨ ਕਰ ਰਿਹਾ ਹੈ, ਉਹ ਵੀ ਪਾਪ ਹਨ। ਕਿਉਂਕਿ ਉਹਨਾਂ ਸਾਰੇ ਪੁੰਨਾਂ ਦੀ ਆਧਾਰ ਸ਼ੈਲੀ ਹੀ ਪਾਪ ਹੋਵੇਗੀ। ਹਨੇਰਾ ਦਿਖਾਈ ਦੇਣਾ ਚਾਹੀਦਾ ਹੈ ਤਾਂ ਹੀ ਮੈਂ ਦੀਵਾ ਜਗਾਉਣਾ ਹੈ। ਕਦੀ ਕਦੀ ਕਈ ਅਜਿਹੇ ਹਨ ਜੋ ਸੂਰਜ ਦੀ ਤਰ੍ਹਾਂ ਹੋ ਜਾਂਦੇ ਹਨ, ਹਮੇਸ਼ਾ ਹੀ ਚਾਨਣਾ। ਅਸੀਂ ਪ੍ਰਮਾਤਮਾ ਦੇ ਹਿੱਸੇ ਹਾਂ।



*ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥*

(ਅੰਗ ੮੭੧)

ਜੇ ਰਾਮ ਦੀ ਅੰਸ਼ ਹਾਂ ਤਾਂ ਫਿਰ ਹਨੇਰਾ ਕਿਉਂ? ਇਹ ਜ਼ਮੀਨ ਇੱਕ ਪਾਸੇ ਹੋ ਜਾਂਦੀ ਹੈ, ਸੂਰਜ ਦੀਆਂ ਕਿਰਨਾਂ ਨਹੀਂ ਪਹੁੰਚਦੀਆਂ। ਮਨੁੱਖ ਆਪਣੀ ਜ਼ਿੰਦਗੀ ਵਿੱਚ ਹਨੇਰਾ ਬੜੀ ਆਸਾਨੀ ਨਾਲ ਕਰ ਸਕਦਾ ਹੈ, ਅੱਖਾਂ ਬੰਦ ਕਰੋ ਹਨੇਰਾ। ਕਈ ਮਨੁੱਖ ਅੱਖਾਂ ਖੋਲ੍ਹਦੇ ਹੀ ਨਹੀਂ, ਇਹ ਕੀਰਤਨ ਇਸ ਵਾਸਤੇ ਹੈ, ਮਤਾਂ ਅੱਖਾਂ ਖੁੱਲ੍ਹਣ। ਇਹ ਪਾਠ ਇਸ ਵਾਸਤੇ ਹੈ, ਮਤਾਂ ਅੱਖਾਂ ਖੁੱਲ੍ਹਣ। ਅੱਖਾਂ ਬੰਦ ਕਰਨ ਦੀ ਆਦਤ ਹੀ ਪੈ ਗਈ ਹੈ। ਇੱਕ ਉਹ ਅੰਨ੍ਹਾ ਹੈ, ਜਿਸ ਦੀਆਂ ਅੱਖਾਂ ਵਿੱਚ ਰੌਸ਼ਨੀ ਨਹੀਂ, ਇੱਕ ਉਹ ਅੰਨ੍ਹਾ ਹੈ, ਜੋ ਅੱਖਾਂ ਖੋਲ੍ਹਦਾ ਹੀ ਨਹੀਂ। ਅਜਿਹੇ ਅੰਨ੍ਹੇ ਬਹੁਤ ਥੋੜੇ ਹਨ ਜਿਨ੍ਹਾਂ ਕੋਲ ਅੱਖਾਂ ਨਹੀਂ ਹਨ। ਇੱਕ ਦਮ ਪਸ਼ੂ ਜੂਨ ਨੂੰ ਤਿਆਗ ਕੇ ਜੋ ਮਨੁੱਖ ਬਣੇ ਹਨ, ਉਹਨਾਂ ਵਿੱਚ ਪਸ਼ੂ ਪੁਣਾ ਬਹੁਤ ਜ਼ਿਆਦਾ ਹੁੰਦਾ ਹੈ। ਬਾਰ ਬਾਰ ਜੰਮਿਆ ਹੈ, ਬਾਰ ਬਾਰ ਮਰਿਆ ਹੈ-

*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥*

(ਅੰਗ ੧੦੨੦)

ਕਈ ਵਾਰੀ ਮਨੁੱਖ ਬਣਿਆ ਹੈ ਤਾਂ ਇਸਦੇ ਕੋਲ ਤਜਰਬੇ ਤੇ ਅਨੁਭਵ ਵੱਧ ਜਾਂਦੇ ਹਨ। ਇਸਦੀ ਜ਼ਿੰਦਗੀ ਵਿੱਚ ਰਾਤ ਲੰਮੀ ਨਹੀਂ ਹੁੰਦੀ, ਕੁਝ ਸਿਆਣਪ ਆ ਜਾਂਦੀ ਹੈ। ਇਕ ਦਮ ਪਸ਼ੂ ਤੋਂ ਜੋ ਮਨੁੱਖਾਂ ਦੀ ਜ਼ਿੰਦਗੀ ਵਿੱਚ ਆਇਆ ਹੈ, ਹਨੇਰੇ ਵਿੱਚ ਹੀ ਹੁੰਦਾ ਹੈ, ਅੱਖਾਂ ਖੋਲ੍ਹਦਾ ਹੀ ਨਹੀਂ। ਜਿਵੇਂ ਦੇਖਦੇ ਹਾਂ ਪਸ਼ੂਆਂ ਦੇ ਕਈ ਬੱਚੇ ਜਨਮ ਤੋਂ ਹੀ ਉਹਨਾਂ ਦੀਆਂ ਅੱਖਾਂ ਬੰਦ ਹੁੰਦੀਆਂ ਹਨ, ਸਹਿਜੇ ਸਹਿਜੇ ਖੁੱਲ੍ਹਣਗੀਆਂ। ਕੁੱਤੇ ਦੇ ਕਤੂਰੇ, ਜਨਮ ਤੋਂ ਅੱਖਾਂ ਬੰਦ ਹੁੰਦੀਆਂ ਹਨ, ਸਹਿਜੇ ਸਹਿਜੇ ਅੱਖਾਂ ਖੁੱਲ੍ਹਦੀਆਂ ਹਨ। ਬਹੁਤ ਸਾਰੇ ਚੋਪਾਏ ਜਾਨਵਰ, ਪੰਛੀ ਅੰਨ੍ਹੇ ਹਨ। ਜਨਮ ਤੋਂ ਅੰਨ੍ਹੇ ਹਨ, ਫਿਰ ਸੁਜਾਖੇ ਹੋ ਜਾਂਦੇ ਹਨ। ਜੀਵਨ ਵਿੱਚ ਸੁਜਾਖੇ ਹੋ ਜਾਂਦੇ ਹਨ। ਪਦਾਰਥ, ਸੰਸਾਰ ਦਿਖਾਈ ਦੇਣ ਲੱਗ ਪੈਂਦਾ ਹੈ। ਪਰ ਮਾਨਸਿਕ ਤੱਲ 'ਤੇ ਮਨੁੱਖ ਜਨਮ ਤੋਂ ਅੰਨ੍ਹਾ ਹੈ, ਜੀਵਨ ਵੀ ਅੰਨ੍ਹਾ, ਮਰਨ ਲੱਗਿਆਂ ਵੀ ਅੰਨ੍ਹਾ। ਜ਼ਿੰਦਗੀ ਵਿੱਚ ਕਦੀ ਦੀਵਾਲੀ ਹੋਈ ਨਹੀਂ। ਅੰਦਰ ਤਾਂ ਮੱਸਿਆ ਬਣੀ ਰਹੀ। ਹਨੇਰਾ ਇਸ ਵਾਸਤੇ ਬਣਿਆ ਰਿਹਾ ਕਿ ਅੱਖਾਂ ਖੁੱਲ੍ਹੀਆਂ ਨਾ।

ਇਹ ਧਰਮ ਗ੍ਰੰਥਾਂ ਦਾ ਪਾਠ ਪਾਪਾਂ ਦੀ ਮੱਤ ਨੂੰ ਖਾ ਜਾਂਦਾ ਹੈ। ਇਸ ਤਰ੍ਹਾਂ ਖਾ ਜਾਂਦਾ ਹੈ ਜਿਵੇਂ ਦੀਵਾ ਬਾਲੀਏ ਤੇ ਜੱਲਦਾ ਹੋਇਆ ਦੀਵਾ ਹਨੇਰੇ ਨੂੰ ਖਾ ਜਾਂਦਾ ਹੈ। ਪਰ ਸ਼ਰਤ ਹੈ ਪਾਠ ਮਨ ਨੇ ਕੀਤਾ ਹੋਵੇ ਕਿਉਂਕਿ ਹਨੇਰਾ ਤਾਂ ਮਨ ਦੇ ਤੱਲ 'ਤੇ ਹੈ। ਇਹਨਾਂ ਅੱਖਾਂ ਦੇ ਤੱਲ 'ਤੇ ਤਾਂ ਹਨੇਰਾ ਨਹੀਂ ਹੈ।

*ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*

(ਅੰਗ ੭੯੧)



ਇਹ ਪਾਠ ਧਰਮ ਗ੍ਰੰਥਾਂ ਦਾ, ਵੇਦਾਂ ਦਾ, ਗਿਆਨ ਦਾ ਪਾਪਾਂ ਦੀ ਮੱਤ ਨੂੰ ਖਾ ਜਾਏਗਾ। ਇਹ ਮਨੁੱਖ ਹੁਣ ਪਾਪ ਨਹੀਂ ਕਰ ਸਕੇਗਾ। ਪਾਠ ਕਰਦਿਆਂ ਹੋਇਆਂ ਵੀ ਪਾਪ ਕਰ ਰਿਹਾ ਹੈ। ਇਸਦੇ ਮਨ ਨੇ ਕਦੀ ਪਾਠ ਨਹੀਂ ਕੀਤਾ।

*ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥*

(ਅੰਗ ੧੨੩੧)

ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ ਕਰਦਾ ਰਿਹਾ ਪਰ ਇਸਦੇ ਵਿੱਚ ਤੇਰਾ ਮਨ ਤਾਂ ਕਦੀ ਸ਼ਾਮਿਲ ਨਹੀਂ ਹੋਇਆ। ਹਨੇਰਾ ਕਿਸ ਤਰ੍ਹਾਂ ਮਿੱਟੇ? ਪਾਠ ਕਰ ਰਿਹਾ ਹੈ, ਪਾਪ ਵੀ ਕਰ ਰਿਹਾ ਹੈ ਪਰ ਪਾਠ ਨਹੀਂ ਕੀਤਾ। ਗੁਰਦੁਆਰੇ ਵੀ ਆ ਰਿਹਾ ਹੈ ਤੇ ਪਾਪ ਵੀ ਕਰ ਰਿਹਾ ਹੈ ਤਾਂ ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ ਗੁਰਦੁਆਰੇ ਨਹੀਂ ਆਇਆ। ਸਾਰੇ ਅੰਧਕਾਰ ਖ਼ਤਮ ਹੋ ਜਾਂਦੇ ਹਨ ਜਦੋਂ ਮਨੁੱਖ ਪਾਠ ਕਰਦਾ ਹੈ। ਇਹ ਨਹੀਂ ਕਿ ਮੇਰੇ ਪਾਪ ਹੌਲੀ-ਹੌਲੀ ਮਿੱਟਣਗੇ। ਇਹ ਨਹੀਂ ਕਿ ਇੱਕ ਕਮਰੇ ਵਿੱਚ ਹਨੇਰਾ ਸੀ ਪੰਜਾਹ ਸਾਲ ਦਾ ਤੇ ਇਸ ਹਨੇਰੇ ਨੂੰ ਹੁਣ ਹਟਾਉਣ ਲੱਗਿਆਂ ਮੈਨੂੰ ਪੰਜਾਹ ਸਾਲ ਲੱਗਣਗੇ। ਅਜਿਹਾ ਨਹੀਂ ਹੈ। ਇਕ ਸੈਕਿੰਡ ਵਿੱਚ ਹਨੇਰਾ ਜਾ ਸਕਦਾ ਹੈ ਜੇ ਮੈਂ ਬੱਤੀ ਜਗਾਵਾਂ। ਇੱਕ ਵਾਰੀ ਵਾਹਿਗੁਰੂ ਆਖਦਿਆਂ ਇਹ

ਹਨੇਰਾ ਜਾ ਸਕਦਾ ਹੈ, ਪਰ ਸ਼ਾਇਦ ਕਰੋੜ ਵਾਰੀ ਆਖਦਿਆਂ ਵੀ ਨਾ ਜਾਵੇ।

ਅੱਜ ਦਾ ਜੋ ਪਾਵਨ ਵਾਕ ਹੈ, ਇਹ ਸਾਰੇ ਇਸਤਰੀ ਦੇ ਬੋਲ ਹਨ। ਪੁਰਸ਼ ਦੇ ਅੰਦਰ ਇਸਤਰੀ ਅਧੂਰੀ ਹੈ, ਇਸਤਰੀ ਦੇ ਅੰਦਰ ਪੁਰਸ਼ ਅਧੂਰਾ ਹੈ। ਕੋਈ ਪੁਰਸ਼ ਹੈ ਉਸਦੇ ਬੋਲਾਂ ਵਿੱਚ ਇਸਤਰੀ ਆ ਗਈ ਹੈ, ਪੂਰਨ ਪੁਰਖ ਹੋ ਗਿਆ ਹੈ। ਕੋਈ ਇਸਤਰੀ ਹੈ ਤੇ ਉਸਦੇ ਬੋਲਾਂ ਵਿੱਚ ਪੁਰਸ਼ ਆ ਗਿਆ ਹੈ, ਇਹ ਪੂਰਨ ਇਸਤਰੀ ਹੈ। ਉਹ ਦੇਵਤਾ ਹੈ, ਇਹ ਦੇਵੀ ਹੈ। ਇਸਤਰੀ ਦੇ ਬੋਲਾਂ ਵਿੱਚ ਪੁਰਸ਼ ਨਹੀਂ ਪ੍ਰਗਟ ਹੋਇਆ, ਅਧੂਰੀ ਹੈ। ਪੁਰਸ਼ ਦੇ ਬੋਲਾਂ ਵਿੱਚ ਇਸਤਰੀ ਨਹੀਂ ਪ੍ਰਗਟ ਹੋਈ, ਅਧੂਰਾ ਹੈ। ਮੈਂ ਨੀਤਸ਼ੇ ਦੇ ਵਿਚਾਰ ਪੜ੍ਹ ਰਿਹਾ ਸੀ ਤੇ ਹੈਰਾਨ ਹੋਇਆ। ਉਹ ਕਹਿੰਦਾ ਹੈ ਗੁਰੂ ਨਾਨਕ, ਕਬੀਰ ਤੇ ਮਹਾਤਮਾ ਬੁੱਧ ਇਹਨਾਂ ਕੋਲ ਜਿਹੜੀ ਚਿੱਤ ਦਸ਼ਾ ਹੈ, ਇਸਤਰੀ ਦੀ ਹੈ। ਤਾਂ ਹੀ ਇਸਤਰੀ ਦੇ ਬੋਲ ਬੋਲਦੇ ਹਨ। ਬਾਅਦ ਵਿੱਚ ਉਹ ਕਹਿੰਦਾ ਹੈ ਕਿ ਭਾਰਤ ਦੇ ਬਹੁਤੇ ਸੰਤਾਂ ਕੋਲ ਚਿੱਤ ਦਿਸ਼ਾ ਇਸਤਰੀ ਦੀ ਹੈ। ਅੱਜ ਦਾ ਹੁਕਮਨਾਮਾ ਵੀ ਇਸੇ ਤਰ੍ਹਾਂ ਦਾ ਹੈ। ਕਹੀਏ ਗੁਰੂ ਨਾਨਕ ਨੂੰ ਕਿ ਤੁਹਾਡੇ ਕੋਲ ਤਨ ਪੁਰਸ਼ ਦਾ ਹੈ, ਉਹ ਤਾਂ ਹੈ। ਮਾਂ ਬਾਪ ਤੋਂ ਸਰੀਰ ਆਇਆ, ਜੇਕਰ ਉਹ ਪੁਰਸ਼ ਹੈ ਤਾਂ ਉਸਦੇ ਵਿੱਚ ਪਿਤਾ ਦੀ ਅੰਸ਼ ਤਾਂ ਪੂਰੀ ਹੈ ਪਰ ਮਾਂ ਦੀ ਅਧੂਰੀ ਹੈ। ਜੇਕਰ ਕੋਈ ਇਸਤਰੀ ਹੈ, ਉਸਦੇ ਅੰਦਰ ਮਾਂ ਤਾਂ ਸੰਪੂਰਨ ਹੈ ਪਰ ਪਿਤਾ ਅਧੂਰਾ ਹੈ।

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥*

(ਅੰਗ ੮੭੯)

ਹੇ ਬ੍ਰਹਮ ਗਿਆਨੀਓ! ਇਸਨੂੰ ਤਾਂ ਸਮਝੋ ਕਿ ਇਸਤਰੀ ਸਰੀਰ ਦੇ ਅੰਦਰ ਤਾਂ ਪੁਰਸ਼ ਵੀ ਹੈ। ਪੁਰਸ਼ ਸਰੀਰ ਦੇ ਅੰਦਰ ਇਸਤਰੀ ਵੀ ਹੈ। ਇਸ ਵਾਸਤੇ ਮਾਨਸਿਕ ਗੁਣ ਇਸਤਰੀ ਕੋਲ ਪੁਰਸ਼ ਦੇ ਹੋਣਗੇ ਪਰ ਅਧੂਰੇ। ਮਾਨਸਿਕ ਗੁਣ ਪੁਰਸ਼ ਦੇ ਕੋਲ ਵੀ ਇਸਤਰੀ ਦੇ ਹੋਣਗੇ ਪਰ ਅਧੂਰੇ। ਜਿਸ ਦਿਨ ਇਸਦਾ ਪੁਰਸ਼ ਤੱਤ ਸੰਪੂਰਨ ਹੋ ਜਾਏਗਾ, ਦੇਵੀ ਹੋ ਜਾਵੇਗੀ। ਇਹ ਸੰਸਾਰ ਦੀ ਸ਼ੋਭਾ ਇਸ ਤਰ੍ਹਾਂ ਹੋ ਜਾਵੇਗੀ ਜਿਵੇਂ ਮੰਦਿਰ ਦੀ ਸ਼ੋਭਾ ਕੋਈ ਦੇਵੀ। ਇਹ ਪੁਰਸ਼ ਸੰਸਾਰ ਦੀ ਮਹਿਮਾ ਇਸ ਤਰ੍ਹਾਂ ਹੋ ਜਾਵੇਗਾ ਜਿਵੇਂ ਮੰਦਿਰ ਦੀ ਕੋਈ ਮੂਰਤੀ ਦੇਵਤੇ ਦੀ। ਇਸਨੇ ਕਿਸਨੂੰ ਪੂਜਣਾ ਹੈ, ਇਹ ਤਾਂ ਖ਼ੁਦ ਪੂਜ ਹੋ ਗਿਆ ਹੈ। ਜਦੋਂ ਸੁਭਾਅ ਵਿੱਚ ਇਸਤਰੀ ਤੱਤ ਸੰਪੂਰਨ ਪੈਦਾ ਹੋ ਜਾਏ ਤਾਂ ਪਹਿਚਾਣ ਕੀ ਹੋਵੇਗੀ? ਬੋਲਾਂ ਵਿੱਚ ਕੋਮਲਤਾ ਆ ਜਾਵੇਗੀ, ਮਿਠਾਸ ਆ ਜਾਵੇਗੀ, ਨਿਮਰਤਾ ਆ ਜਾਏਗੀ, ਨਿਰਮਾਣਤਾ ਆ ਜਾਏਗੀ ਤੇ ਦਾਸਾ ਭਾਵ ਪੈਦਾ ਹੋ ਜਾਏਗਾ। ਇਸਤਰੀ ਦੇ ਅੰਦਰ ਪੁਰਸ਼ ਤੱਤ ਉਜਾਗਰ ਹੋ ਗਿਆ ਤਾਂ ਸਾਹਸ ਪੈਦਾ ਹੋ ਜਾਏਗਾ, ਦਲੇਰੀ ਪੈਦਾ ਹੋ ਜਾਏਗੀ, ਡਰਪੋਕ ਨਹੀਂ ਰਹੇਗੀ। ਅਜੇ ਇਸਤਰੀ ਕੋਲ ਸ਼ਰਧਾ ਹੈ, ਅੰਨ੍ਹੀ ਹੈ। ਅਜੇ ਤਾਂ ਪੁਰਸ਼ ਕੋਲ ਤਰਕ ਹੈ, ਲੰਗੜਾ ਹੈ। ਦੇਵਤੇ ਯਾਦ ਕਰਦੇ ਹਨ ਜਨਮ ਹੋਵੇ ਤਾਂ ਮੁਕਤ ਹੋਈਏ। ਹੁਣ ਜਨਮ ਤਾਂ ਹੋਵੇ ਜੇ ਉਹਨਾਂ ਦੇ ਅਨੁਕੂਲ ਕੋਈ ਮਾਂ ਮਿਲੇ। ਗਰਭ ਤਾਂ ਹਰ ਸਮੇਂ ਉਪਲਬੱਧ ਹੈ। ਸਾਰੀ ਦੁਨੀਆਂ ਵਿੱਚ ਪਰ ਕੁੱਖ ਵਿੱਚ ਉਸੇ ਦੀ ਚੇਤਨਾ ਪ੍ਰਵੇਸ਼

ਕਰੇਗੀ ਜਿਸ ਮਾਂ ਨਾਲ ਉਸਦੇ ਸੰਸਕਾਰਾਂ ਦਾ ਮੇਲ ਜੁੜ ਜਾਏ। ਇਹੀ ਕਾਰਨ ਹੈ ਕਿ ਕੁੱਖ ਭੇੜੀ ਹੈ ਤਾਂ ਭੈੜੀਆਂ ਰੂਹਾਂ ਨੂੰ ਜਨਮ ਦੇਣ ਵਿੱਚ ਸਮਰੱਥ ਹੋ ਜਾਂਦੀ ਹੈ। ਇਸ ਵਾਸਤੇ ਸਾਰੀ ਦੁਨੀਆਂ ਵਿੱਚ ਕੋਈ ਭੈੜਾ ਬੱਚਾ ਪੈਦਾ ਹੋ ਗਿਆ ਹੈ, ਬੱਚੇ ਨੂੰ ਕੁਝ ਨਹੀਂ ਆਖਦੇ, ਮਾਂ ਨੂੰ ਗਾਲ੍ਹ ਕੱਢਦੇ ਹਨ। ਪਹਿਲਾਂ ਮੈਂ ਸੋਚਦਾ ਸੀ ਇਹ ਮਾਂ ਨਾਲ ਬੇਇਨਸਾਫ਼ੀ ਹੈ। ਗ਼ਲਤੀ ਬੱਚਾ ਪਿਆ ਕਰਦਾ ਹੈ ਤੇ ਗਾਲ੍ਹਾਂ ਮਾਂ ਨੂੰ। ਦੂਰ ਕਿਉਂ ਜਾਉ, ਗੁਰੂ ਰਾਮਦਾਸ ਜੀ ਵੀ ਤਾੜਨਾ ਮਾਂ ਨੂੰ ਕਰਦੇ ਹਨ—

*ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥*
*ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥*

(ਅੰਗ ੬੯੭)

ਜਿਸ ਹਿਰਦੇ ਵਿੱਚ ਪ੍ਰਭੂ ਦਾ ਨਾਮ ਨਹੀਂ ਵੱਸਿਆ, ਇਹ ਮਾਂ ਤਾਂ ਉਸ ਤਰ੍ਹਾਂ ਹੋ ਜਾਂਦੀ ਹੈ ਜਿਵੇਂ ਬੰਜਰ ਜ਼ਮੀਨ ਕਦੀ ਹਰੀ ਨਹੀਂ ਹੁੰਦੀ, ਇਸਦੀ ਗੋਦ ਹਰੀ ਕਿਉਂ ਹੋਈ ਹੈ। ਇੰਨੀ ਕੋਮਲ ਆਤਮਾ, ਇੰਨੀ ਮਧੁਰ ਆਤਮਾ, ਇਸ ਤਰ੍ਹਾਂ ਦੇ ਕਰੜੇ ਬੋਲ ਮਾਂ ਪ੍ਰਤੀ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਮਾਂ ਦਾ ਜੀਵਨ ਜਦੋਂ ਬਹੁਤ ਹੀ ਭ੍ਰਿਸ਼ਟ ਹੋ ਜਾਏ, ਦੁਨਿਆਵੀ ਹੋ ਜਾਏ। ਪਿਤਾ ਬਿਲਕੁਲ ਸੰਸਾਰੀ ਹੋ ਜਾਏ ਤਾਂ ਇਹਨਾਂ ਦੇ ਘਰ ਕੌਣ ਪੈਦਾ ਹੋਣਗੇ? ਗੁਰੂ ਨਾਨਕ ਦੱਸਦੇ ਹਨ-

*ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥*
*ਪੁਤੁ ਜਿਨੂਰਾ ਧੀਅ ਜਿਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥*



(ਅੰਗ ੫੫੬)

ਘਰ ਦੇ ਵਿੱਚ ਪੁੱਤ ਪੈਦਾ ਹੋਣਗੇ ਜਿੰਨ ਭੂਤ। ਪਰਿਵਾਰਕ ਜੀਵਨ ਇੰਨਾ ਭ੍ਰਿਸ਼ਟ ਹੋ ਗਿਆ ਹੈ ਕਿ ਖ਼ਲਾਅ ਵਿੱਚ ਜਿੰਨੀਆਂ ਮਲੀਨ ਰੂਹਾਂ ਹਨ, ਸਭ ਪੈਦਾ ਹੋ ਰਹੀਆਂ ਹਨ। ਭੂਤ ਪੈਦਾ ਹੋ ਰਹੇ ਹਨ, ਪ੍ਰੇਤ ਪੈਦਾ ਹੋ ਰਹੇ ਹਨ। ਉਹ ਜਿਹੜੇ ਖ਼ਲਾਅ ਵਿੱਚ ਦੇਵ ਮੌਜੂਦ ਹੋਏ, ਉਹਨਾਂ ਨੂੰ ਅਵਸਰ ਨਹੀਂ ਮਿਲਿਆ। ਉਹ ਵਿਚਾਰੇ ਇੰਤਜ਼ਾਰ ਵਿੱਚ ਹਨ।

*ਇਸੁ ਦੇਹੀ ਕਉ ਸਿਮਰਹਿ ਦੇਵ॥*

(ਅੰਗ ੧੧੫੯)

ਕੋਈ ਦੇਵੀ ਮਾਂ ਹੋਵੇ ਤਾਂ ਦੇਵੀ ਨੂੰ ਜਨਮ ਦੇਵੇ। ਭੂਤ ਆ ਰਹੇ ਹਨ, ਪ੍ਰੇਤ ਆ ਰਹੇ ਹਨ, ਪਿਸਾਚ ਆ ਰਹੇ ਹਨ। ਸਾਰੀ ਦੁਨੀਆਂ ਵਿੱਚ ਨੌਜਵਾਨਾਂ ਦੇ ਰਾਹੀਂ ਇੰਨੇ ਉਪੱਧਰ। ਬੱਚਿਆਂ ਦੀ ਇਸ ਤਰ੍ਹਾਂ ਦੀ ਜ਼ਿੰਦਗੀ ਕਿ ਕਾਬੂ ਨਹੀਂ। ਨਾ ਮਾਂ-ਬਾਪ ਦੇ ਕਾਬੂ, ਨਾ ਅਧਿਆਪਕਾਂ ਦੇ ਕਾਬੂ, ਕਿਸੇ ਦੇ ਕਾਬੂ ਵਿੱਚ ਨਹੀਂ। ਪ੍ਰਮਾਤਮਾ ਦੀ ਕੋਈ ਸਮਝ ਨਹੀਂ ਇਹਨਾਂ ਨੂੰ ਤੇ ਬਿਨਾਂ ਸਮਝ ਤੋਂ ਕਹਿ ਦਿੱਤਾ ਹੈ ਨਹੀਂ ਹੈ। ਇਹਨਾਂ ਕੋਲੋਂ ਪੁੱਛੀਏ ਕੋਈ ਮਿਹਨਤ ਕੀਤੀ? ਕੋਈ ਸਾਧਨਾ ਕੀਤੀ? ਬਿਨਾ ਸਾਧਨਾ ਤੋਂ, ਬਿਨਾਂ ਮਿਹਨਤ ਤੋਂ ਕੋਈ ਕਹਿ ਦਿੰਦਾ

ਹੈ ਨਹੀਂ ਹੈ ਤੇ ਬਿਨਾਂ ਸਾਧਨਾ ਤੋਂ, ਬਿਨਾਂ ਮਿਹਨਤ ਤੋਂ ਕੋਈ ਕਹਿ ਦਿੰਦਾ ਹੈ, ਹੈ। ਉਹ ਜਿਹੜਾ ਕਹਿੰਦਾ ਹੈ ਕਿ ਪ੍ਰਮਾਤਮਾ ਹੈ, ਉਸਦਾ ਕਹਿਣਾ ਵੀ ਬੜਾ ਕਮਜ਼ੋਰ ਹੈ ਤੇ ਜਿਹੜਾ ਕਹਿੰਦਾ ਹੈ, ਨਹੀਂ ਹੈ, ਉਸਦਾ ਕਹਿਣਾ ਵੀ ਬੜਾ ਕਮਜ਼ੋਰ ਹੈ ਕਿਉਂਕਿ ਦੋਹਾਂ ਨੇ ਖੋਜ ਨਹੀਂ ਕੀਤੀ। ਜੋ ਕਹਿੰਦਾ ਹੈ ਨਹੀਂ ਹੈ, ਉਸਦਾ ਕਹਿਣਾ ਵੀ ਅਗਿਆਨ 'ਤੇ ਖੜ੍ਹਾ ਹੈ ਤੇ ਜਿਹੜਾ ਕਹਿੰਦਾ ਹੈ ਪ੍ਰਮਾਤਮਾ ਹੈ, ਉਸਦਾ ਕਹਿਣਾ ਵੀ ਅਗਿਆਨ 'ਤੇ ਖੜ੍ਹਾ ਹੈ। ਦੋਹਾਂ ਦੀ ਆਧਾਰ-ਸ਼ਿਲਾ ਅਗਿਆਨ ਹੈ। ਇਹੀ ਕਾਰਨ ਹੈ ਜਿਹੜਾ ਕਹਿੰਦਾ ਹੈ ਉਸਦਾ ਅਸਰ ਨਹੀਂ ਪੈਂਦਾ ਕਿਉਂਕਿ ਉਸਦਾ ਅਜਿਹਾ ਕਹਿਣਾ ਅਗਿਆਨ ਕਰਕੇ ਹੈ, ਸਮਝ ਉਸਨੂੰ ਵੀ ਕੋਈ ਨਹੀਂ। ਰੱਸ ਉਸਨੇ ਵੀ ਨਹੀਂ ਮਾਣਿਆ, ਦੇਖਿਆ ਉਸਨੇ ਵੀ ਕੁਝ ਨਹੀਂ।

ਹਜ਼ੂਰ ਸਾਹਿਬ ਬਾਬਾ ਨਿਧਾਨ ਸਿੰਘ ਦੇ ਡੇਰੇ ਵਿੱਚ ਪਤਾ ਨਹੀਂ ਕਿੰਨੇ ਸਮੇਂ ਤੱਕ ਕੋਈ ਅਜਿਹੀ ਚੇਤਨਾ ਸੀ ਜੋ ਮੁਕਤ ਨਹੀਂ ਹੋਈ ਸੀ। ਕਿਸੇ ਨੂੰ ਤੰਗ ਨਹੀਂ ਕਰਦੀ ਸੀ, ਕਿਸੇ ਦਾ ਨੁਕਸਾਨ ਨਹੀਂ ਸੀ ਕਰਦੀ। ਪਰ ਉਸਨੇ ਅੰਮ੍ਰਿਤ ਵੇਲੇ ਭਾਂਡੇ ਖੜਕਾ ਦੇਣੇ ਤਾਕਿ ਜਿਹੜੇ ਸੁੱਤੇ ਪਏ ਹਨ ਉੱਠਣ। ਦਿਖਾਈ ਕੁਝ ਨਹੀਂ ਦਿੰਦਾ ਸੀ ਪਰ ਲੰਗਰ ਦੇ ਸਾਰੇ ਭਾਂਡੇ ਖੜਕਣ ਲੱਗ ਪੈਂਦੇ ਸਨ। ਇਹ ਮੈਂ ਤਾਂ ਕਹਿ ਰਿਹਾ ਹਾਂ, ਕਿਤੇ ਮੈਨੂੰ ਵਹਿਮੀ ਨਾ ਸਮਝ ਲੈਣਾ। ਵਹਿਮੀ ਉਦੋਂ ਸਮਝ ਸਕਦੇ ਸੀ ਕਿਤੇ ਗੁਰਬਾਣੀ ਦੀਆਂ ਪੰਗਤੀਆਂ ਨਾ ਹੁੰਦੀਆਂ-

*ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥*

(ਅੰਗ ੨੭੬)

ਜੇ ਜ਼ਮੀਨ ਦੇ ਉੱਤੇ ਇਸ ਸਮੇਂ 6 ਅਰਬ ਦੇ ਲਗਭਗ ਮਨੁੱਖ ਹਨ ਤਾਂ ਖ਼ਲਾਅ ਵਿੱਚ ਅਰਬਾਂ ਖਰਬਾਂ ਅਜਿਹੀਆਂ ਰੂਹਾਂ ਹਨ ਜਿਨ੍ਹਾਂ ਨੂੰ ਅਸੀਂ ਦੇਵ ਕਹਿ ਸਕਦੇ ਹਾਂ। ਭੂਤ ਪ੍ਰੇਤ ਕਹਿ ਸਕਦੇ ਹਾਂ। ਇਹਨਾਂ ਦੇ ਹੀ ਜਨਮ ਹੋਣਗੇ। ਕੁਝ ਪਸ਼ੂ ਹਨ, ਪਸ਼ੂ ਤਨ ਤਿਆਗ ਕੇ ਮਨੁੱਖ ਬਣਦੇ ਹਨ। ਇਸ ਤਰ੍ਹਾਂ ਦੇ ਮਨੁੱਖ ਬੜੇ ਅਚੇਤ ਹੁੰਦੇ ਹਨ। ਪਸ਼ੂਆਂ ਦੀ ਆਖ਼ਰੀ ਕੜੀ ਜਿਵੇਂ ਹਾਥੀ ਹੈ, ਘੋੜਾ ਹੈ, ਗਊ ਹੈ, ਮੋਰ ਹੈ, ਹੰਸ ਹੈ ਇਹ ਪਸ਼ੂਆਂ ਦਾ ਸਿਖਰ ਹੈ। ਜੇ ਸਿਖਰ ਹੈ ਤਾਂ ਮਨੁੱਖਤਾ ਦੀ ਆਰੰਭਤਾ ਹੈ। ਜਦੋਂ ਕੋਈ ਪਸ਼ੂ ਪਸ਼ੂਆਂ ਦੇ ਸਿਖਰ 'ਤੇ ਪਹੁੰਚ ਜਾਂਦਾ ਹੈ ਤਾਂ ਉਹ ਮਨੁੱਖਤਾ ਦੇ ਆਰੰਭ ਕਾਲ ਵਿੱਚ ਪੈਰ ਰੱਖ ਦਿੰਦਾ ਹੈ। ਜਦੋਂ ਕੋਈ ਮਨੁੱਖ ਮਨੁੱਖਾਂ ਦੇ ਸਿਖਰ ਵਿੱਚ ਪਹੁੰਚ ਜਾਂਦਾ ਹੈ ਤਾਂ ਸੰਤ ਹੋ ਜਾਂਦਾ ਹੈ, ਪ੍ਰਮਾਤਮਾ ਹੋ ਜਾਂਦਾ ਹੈ। ਅਵਸਰ ਅਜਿਹਾ ਪ੍ਰਮਾਤਮਾ ਨੇ ਦਿੱਤਾ ਹੈ। ਇਹ ਵਾਕ ਇਸ ਗੱਲ ਦਾ ਸਬੂਤ ਹੈ। ਧੰਨ ਗੁਰੂ ਨਾਨਕ ਦੇਵ ਜੀ ਪੂਰਨ ਪੁਰਸ਼ ਹਨ। ਪੂਰਨ ਪੁਰਸ਼ ਉਹ ਹਨ ਜਿਸਦੇ ਅੰਦਰ ਪੁਰਸ਼ ਦਾ ਤੱਤ ਵੀ ਪੂਰਾ ਹੈ, ਇਸਤਰੀ ਦਾ ਤੱਤ ਵੀ ਪੂਰਾ ਹੈ। ਭਗਤੀ ਵੀ ਪੂਰੀ ਹੈ, ਗਿਆਨ ਵੀ ਪੂਰਾ ਹੈ। ਇਸਤਰੀ ਉਹੀ ਪੂਰੀ ਹੈ ਜਿਸਦੇ ਅੰਦਰ ਗਿਆਨ ਵੀ ਪੂਰਾ ਹੈ, ਭਗਤੀ ਵੀ ਪੂਰੀ ਹੈ। ਕਈ ਵਾਰੀ ਭਗਤੀ ਤਾਂ ਹੁੰਦੀ ਹੈ, ਸ਼ਰਧਾ ਤਾਂ ਹੁੰਦੀ ਹੈ ਪਰ ਗਿਆਨ ਨਹੀਂ ਹੁੰਦਾ। ਅੰਨ੍ਹੀ ਸ਼ਰਧਾ ਕਰਕੇ ਇੱਕ ਡੇਰੇ ਤੋਂ ਦੂਜੇ ਡੇਰੇ, ਕਦੀ ਪਿੱਪਲ ਨੂੰ ਮੱਥਾ ਟੇਕੇ, ਕਦੀ ਬੋਹੜ ਨੂੰ, ਕਦੀ ਪੁੰਨਿਆ ਦੇ ਚੱਕਰਾਂ ਵਿੱਚ, ਕਦੀ ਮੱਸਿਆ ਦੇ ਚੱਕਰਾਂ ਵਿੱਚ, ਕਦੀ ਕਿਸੇ ਕਬਰ ਦੇ ਚੱਕਰ ਵਿੱਚ। ਸ਼ਰਧਾ ਤਾਂ ਹੈ

ਪਰ ਅੰਨ੍ਹੀ ਹੈ। ਤਰਕ ਤਾਂ ਹੈ ਪਰ ਲੰਗੜਾ ਹੈ। ਉਹ ਲੰਗੜਾ ਤਰਕ ਪ੍ਰਮਾਤਮਾ ਤੱਕ ਪਹੁੰਚਣ ਵਿੱਚ ਅਸਮਰੱਥ ਹੈ। ਇਹ ਅੰਨ੍ਹੀ ਸ਼ਰਧਾ ਪ੍ਰਮਾਤਮਾ ਨੂੰ ਦੇਖਣ ਵਿੱਚ ਅਸਮਰੱਥ ਹੈ। ਜਦੋਂ ਤਰਕ ਸੰਪੂਰਨ ਹੋਵੇ, ਪੈਰਾਂ ਵਾਲਾ ਹੋਵੇ, ਉਸਦੇ ਵਿੱਚ ਗਤੀ ਹੋਵੇ ਤੇ ਸ਼ਰਧਾ ਸੁਜਾਖੀ ਹੋਵੇ ਤਾਂ ਉਹ ਮਨੁੱਖ ਫਿਰ ਪ੍ਰਮਾਤਮਾ ਤੱਕ ਪਹੁੰਚਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਦਾ ਇਹ ਪਾਵਨ ਪਵਿੱਤਰ ਹੁਕਮਨਾਮਾ ਆਪ ਸਰਵਨ ਕਰੋ।

ਧਨਾਸਰੀ ਛੰਤ ਮਹਲਾ ੧ ॥

*ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥*

ਇਹ ਛੰਤ ਹੈ ਤੇ ਪਦੇ ਇਸਦੇ ਵਿੱਚ ਪੰਜ ਹਨ। ਇਹ ਪੰਜ ਪਦਾ ਹੈ। ਪੰਜ ਚਰਣਾਂ ਦੇ ਉੱਤੇ ਕਿਸੇ ਇੱਕ ਖ਼ਿਆਲ ਨੂੰ ਮੇਰੇ ਪਾਤਿਸ਼ਾਹ ਨੇ ਤੋਰਿਆ ਹੈ। ਪਹਿਲਾ ਪਦਾ ਸਤਿਗੁਰੂ ਬਿਆਨ ਕਰਦੇ ਹਨ। ਮੂਠੜੀਏ ਕਹਿੰਦੇ ਹਨ ਜਗਤ ਦੀ ਠੱਗੀ ਹੋਈ। ਇਹ ਜੀਵ-ਇਸਤਰੀ ਠਗੀ ਗਈ ਹੈ। ਪ੍ਰਮਾਤਮਾ ਪਤੀ ਦੀ ਸਾਰ ਨਹੀਂ ਜਾਣਦੀ। ਮਾਇਆ ਤੋਂ ਠਗੀ ਗਈ, ਜਗਤ ਤੋਂ ਠਗੀ ਗਈ, ਪ੍ਰਮਾਤਮਾ ਦੀ ਖ਼ਬਰ ਹੀ ਨਾ ਪ੍ਰਾਪਤ ਕਰ ਸਕੀ। ਹੋਵੇ ਇਸਤਰੀ ਤੇ ਪਤੀ ਦਾ ਕੋਈ ਬੋਧ ਨਾ ਹੋਵੇ, ਪਤੀ ਦਾ ਕੋਈ ਖ਼ਿਆਲ ਨਾ ਹੋਵੇ। ਹੋਵੇ ਜੀਵਨ ਚੇਤਨਾ ਤੇ ਪ੍ਰਮਾਤਮਾ ਦਾ ਕੋਈ ਖ਼ਿਆਲ ਨਾ ਹੋਵੇ, ਸਮਝ ਨਾ ਹੋਵੇ, ਇਹ ਤਾਂ ਠੱਗੀ ਗਈ। ਇਹ ਤਾਂ ਪਦਾਰਥਾਂ ਨੂੰ ਦੇਖਕੇ ਪ੍ਰਮਾਤਮਾ ਨੂੰ ਭੁੱਲ ਗਈ। ਇਹ ਘਰ ਦਾ ਸਾਜ਼ੋ ਸਮਾਨ ਦੇਖਕੇ ਹੀ ਪਤੀ ਨੂੰ ਭੁੱਲ ਗਈ। ਇਹ ਤਾਂ ਧਨ ਸਮਪਦਾ, ਆਪਣਾ ਰੰਗ ਰੂਪ ਦੇਖਕੇ ਪਤੀ ਨੂੰ ਭੁੱਲ ਗਈ। ਸਾਹਿਬ ਕਹਿੰਦੇ ਹਨ ਕਿ ਠੱਗੀ ਗਈ ਇਸਤਰੀ, ਪ੍ਰਮਾਤਮਾ ਦੀ ਖ਼ਬਰ ਹੀ ਨਹੀਂ ਪ੍ਰਾਪਤ ਕੀਤੀ। ਇਹ ਤਾਂ ਜਗਤ ਵਿੱਚ ਹੀ ਉਲਝ ਕੇ ਰਹਿ ਗਈ। ਸਾਰਿਆਂ ਦੀ ਖ਼ਬਰ ਹੈ, ਪਰ ਪਤੀ ਦੀ ਖ਼ਬਰ ਨਹੀਂ।

*ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥*

ਪਰ ਸਾਹਿਬ ਕਹਿੰਦੇ ਹਨ ਕਿ ਕੀ ਕੀਤਾ ਜਾਏ, ਇਸ ਤਰ੍ਹਾਂ ਪ੍ਰਮਾਤਮਾ ਦਾ ਵਿਧਾਨ ਹੈ। ਇਕ ਵਾਰੀ ਗ਼ਲਤੀ ਕਰੀਏ ਤਾਂ ਗ਼ਲਤੀ ਦੇ ਸੰਸਕਾਰ ਅੰਦਰ ਲਿਖੇ ਜਾਂਦੇ ਹਨ। ਲਿਖੀ ਹੋਈ ਗ਼ਲਤੀ ਫਿਰ ਗ਼ਲਤੀ ਕਰਾਉਂਦੀ ਹੈ। ਇਕ ਗ਼ਲਤੀ ਤੋਂ ਕਈ ਗ਼ਲਤੀਆਂ ਦੇ ਸੰਸਕਾਰ ਬਣਦੇ ਹਨ। ਜਿਵੇਂ ਇਕ ਬੋਏ ਹੋਏ ਬੀਜ ਤੋਂ ਕਈ ਬੀਜ ਬਣਦੇ ਹਨ। ਇਸ ਤਰ੍ਹਾਂ ਲੇਖ ਜੋ ਅੰਦਰ ਬਣਦੇ ਹਨ, ਇਹਨਾਂ ਨੂੰ ਸੰਸਕਾਰ ਕਹਿੰਦੇ ਹਨ। ਇਹ ਨਹੀਂ ਕਿ ਕੋਈ ਅਲਗ ਗੁਪਤ ਬੈਠਾ ਹੈ ਤੇ ਮੇਰੇ ਕਰਮ ਪਿਆ ਲਿਖਦਾ ਹੈ, ਨਹੀਂ। ਇੱਧਰ ਮੈਂ ਕਰੀ ਜਾਂਦਾ ਹਾਂ, ਇੱਧਰ ਮੇਰੇ ਅੰਦਰ ਲਿਖੇ ਜਾ ਰਹੇ ਹਨ। ਕਾਗ਼ਜ਼ ਮੇਰੇ ਅੰਦਰ ਹੀ ਹਨ। ਇਹ ਨਹੀਂ ਕਿ ਬਾਅਦ ਵਿੱਚ ਕੋਈ ਚਿਤਰ-ਗੁਪਤ ਲਿਖਦਾ ਹੈ। ਮੈਂ ਕੋਈ ਗ਼ਲਤ ਕੰਮ ਕੀਤਾ ਤੇ ਫਲ ਵੀ ਉਸ ਸਮੇਂ। ਮੇਰੇ ਦਿਲ ਦਿਮਾਗ਼ 'ਤੇ ਬੋਝ ਪਏਗਾ। ਜੇਕਰ ਕੁਝ ਮੈਂ ਠੀਕ ਕੀਤਾ ਤਾਂ ਖੇੜਾ ਤੇ ਖ਼ੁਸ਼ੀ ਵੀ ਤਤਛਿਨ

ਮਿਲੇਗੀ। ਉਸ ਸਮੇਂ ਵੀ ਫਲ ਹੈ ਤੇ ਫਲ ਲੰਮੇ ਸਮੇਂ ਤੱਕ ਵੀ ਹੈ। ਪਾਪ ਦਾ ਫਲ ਉਸ ਸਮੇਂ ਵੀ ਹੈ ਤੇ ਲੰਮੇ ਸਮੇਂ ਤੱਕ ਵੀ ਹੈ। ਜਿਵੇਂ ਹੱਥ ਜਲ ਗਿਆ ਹੈ ਤੇ ਉਸੇ ਸਮੇਂ ਮੈਨੂੰ ਸੇਕ ਲੱਗਿਆ ਹੈ। ਮੈਂ ਤੜਪਿਆ ਤੇ ਸੜਨ ਦਾ ਇੱਕ ਦਾਗ਼ ਵੀ ਰਹਿ ਗਿਆ। ਮੈਂ ਪਾਪ ਕੀਤਾ ਹੈ, ਉਸੇ ਸਮੇਂ ਮੈਨੂੰ ਫਲ ਮਿਲ ਗਿਆ ਹੈ। ਹੁਣ ਸੰਸਕਾਰ ਪਾਪ ਦੇ ਨਾਲ ਚੱਲਣਗੇ। ਇਹ ਤਾਂ ਲੇਖ ਲਿਖਿਆ ਗਿਆ ਹੈ। ਇਸ ਤਰ੍ਹਾਂ ਇਹ ਲੇਖ ਜਮ੍ਹਾਂ ਹੁੰਦੇ ਰਹਿੰਦੇ ਹਨ। ਇਹਨਾਂ ਪੂਰਬਲੇ ਲੇਖਾਂ ਨੇ ਇਸ ਤਰ੍ਹਾਂ ਦੀ ਗ਼ਲਤੀ ਇਸ ਕੋਲੋਂ ਕਰਾਈ।

*ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ॥*

ਸਾਹਿਬ ਕਹਿੰਦੇ ਹਨ ਪਤਾ ਨਹੀਂ ਹੁਣ ਕੀ ਹੋਣਾ ਹੈ? ਕਿਉਂਕਿ ਰੱਬੀ ਵਿਧਾਨ ਹੈ ਕਿ ਪੂਰਬਲਾ ਕੀਤਾ ਹੋਇਆ ਮਿੱਟਦਾ ਨਹੀਂ।

*ਆਪਿ ਬੀਜਿ ਆਪੇ ਹੀ ਖਾਂਹਿ॥*

(ਅੰਗ ੧੧੯੨)

ਜੋ ਮੈਂ ਬੀਜਿਆ ਹੈ, ਮੈਂ ਖਾਵਾਂਗਾ ਤੇ ਮਿੱਟੇਗਾ ਉਂਝ ਨਹੀਂ। ਮੈਂ ਕੀਤਾ, ਮੈਂ ਭੋਗਾਂਗਾ ਤਾਂ ਮਿੱਟੇਗਾ, ਉਂਝ ਨਹੀਂ। ਜੋ ਤੂੰ ਕਰ ਚੁੱਕਿਆ ਹੈਂ, ਇਸਦਾ ਮੇਰੇ ਕੋਲ ਕੋਈ ਇਲਾਜ ਨਹੀਂ। ਇਹ ਭੋਗਣ ਲਈ ਤੂੰ ਤਿਆਰ ਹੋ ਜਾ।

*ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ॥*

ਗੁਣ ਕੋਈ ਨਹੀਂ, ਸਦਾਚਾਰ ਕੋਈ ਨਹੀਂ, ਨਾਮ ਦਾ ਰੰਗ ਕੋਈ ਨਹੀਂ, ਸਿਰਫ ਔਗਣ ਹੀ ਔਗਣ ਹਨ। ਇਹ ਤਾਂ ਬਹਿ ਬਹਿ ਕੇ ਰੋਣਾ ਹੀ ਹੋਵੇਗਾ, ਇਹ ਤਾਂ ਦੁੱਖ ਭੋਗਣਾ ਹੀ ਹੋਵੇਗਾ।

*ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ॥*

ਇਹ ਪ੍ਰਮਾਤਮਾ ਪਤੀ ਭੁੱਲਿਆ ਕਿਉਂ? ਧਨ ਕਰਕੇ, ਜੋਬਨ ਕਰਕੇ। ਭਗਤ ਕਬੀਰ ਕਹਿੰਦੇ ਹਨ-

*ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ॥*

(ਅੰਗ ੬੫੪)

ਲੋਕੀਂ ਕਿਸ ਤਰ੍ਹਾਂ ਖੱਜਲ ਖ਼ੁਆਰ ਹੁੰਦੇ ਹਨ, ਫਿਰ ਨਾਰੀ ਦਾ ਵੀ ਜ਼ਿਕਰ ਕਰਦੇ ਹਨ ਕਿ ਨਾਰੀ ਕਿਸ ਤਰ੍ਹਾਂ ਸਮਾਂ ਬਰਬਾਦ ਕਰਦੀ ਹੈ। *ਰੂਪੁ ਦੇਖਿ ਦੇਖਿ ਨਾਰੀ॥* ਇਹ ਆਪਣਾ ਹੀ ਰੂਪ ਦੇਖਦਿਆਂ ਦੇਖਦਿਆਂ ਖੱਜਲ ਖ਼ੁਆਰ ਹੋ ਜਾਂਦੀ ਹੈ। ਹਰ ਸਮੇਂ ਆਪਣੇ ਮੂੰਹ ਨੂੰ ਸ਼ਿੰਗਾਰਨਾ। ਠੀਕ ਹੈ ਸਾਫ਼ ਸੁਥਰਾ ਰਹਿਣਾ ਚੰਗਾ ਹੈ, ਪਰ ਹਰ ਸਮੇਂ ਸ਼ੀਸ਼ੇ ਦੇ ਅੱਗੇ। ਮੂੰਹ ਦੇਖਦਿਆਂ-ਦੇਖਦਿਆਂ ਅਜਿਹੀ ਆਦਤ ਬਣ ਗਈ ਕਿ ਹੁਣ ਕਦੀ ਪ੍ਰਮਾਤਮਾ ਦਾ ਮੂੰਹ

ਦੇਖਣ ਦਾ ਖ਼ਿਆਲ ਹੀ ਨਹੀਂ ਆਇਆ। ਧਨ ਤੇ ਜੋਬਨ ਇੰਨਾ ਯਾਦ ਆਇਆ ਕਿ ਪ੍ਰਮਾਤਮਾ ਯਾਦ ਹੀ ਨਹੀਂ ਆਉਂਦਾ। ਸਾਹਿਬ ਕਹਿੰਦੇ ਹਨ ਕਿ ਇਹ ਤਾਂ ਅੱਕ ਦੀ ਛਾਇਆ ਹੈ। ਅੱਕ ਇੱਕ ਛੋਟਾ ਜਿਹਾ ਬੂਟਾ ਹੈ। ਇਸਦੀ ਛਾਂ ਇੰਨੀ ਕੁ ਹੁੰਦੀ ਹੈ, ਕੀ ਅਸੀਂ ਉਸਦੀ ਛਾਂ ਥੱਲੇ ਬੈਠ ਸਕਦੇ ਹਾਂ? ਇਹ ਜਵਾਨੀ, ਇਹ ਧਨ ਅੱਕ ਦੀ ਛਾਇਆ ਹੈ। ਮਲੀਨ ਹੁੰਦਿਆਂ ਦੇਰ ਨਹੀਂ ਲੱਗਦੀ ਅਤੇ ਇਸ ਛਾਂ ਥੱਲੇ ਤੂੰ ਪੂਰਾ ਸੁੱਖ ਵੀ ਨਹੀਂ ਮਾਣ ਸਕਦਾ। ਪਰ ਧਨ ਤੇ ਜੋਬਨ ਨੇ ਹੀ ਪ੍ਰਮਾਤਮਾ ਦਾ ਨਾਮ ਭੁੱਲਾ ਦਿੱਤਾ ਹੈ। ਹੁਣ ਦਿਨ ਲੰਘ ਗਏ, ਬਿਰਧ ਹੋ ਗਿਆ।

*ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ॥ ੧॥*

ਇਹ ਨਾਮ ਦੇ ਰੱਸ ਤੋਂ ਬਿਨਾਂ, ਨਾਮ ਦੇ ਜੱਪ ਤੋਂ ਬਿਨਾਂ ਇਸ ਤਰ੍ਹਾਂ ਹੈ ਜਿਵੇਂ ਦੁਹਾਗਣ, ਜਿਵੇਂ ਛੁੱਟੜ। ਛੱਡ ਦਿੱਤਾ ਹੈ ਪ੍ਰਭੂ ਨੇ। ਇਹ ਤਾਂ ਇਸ ਤਰ੍ਹਾਂ ਜ਼ਿੰਦਗੀ ਬਤੀਤ ਕਰਦੀ ਹੈ ਜਿਵੇਂ ਕਿਸੀ ਇਸਤਰੀ ਨੂੰ ਪਤੀ ਨੇ ਛੱਡ ਦਿੱਤਾ ਹੈ। ਇਸਦੀ ਭਟਕਣਾ ਹੁਣ ਚੱਲ ਰਹੀ ਹੈ। ਸਾਹਿਬ ਕਹਿੰਦੇ ਹਨ-ਨਾਮ ਤੋਂ ਬਿਨਾਂ ਇਹ ਹਾਲਤ ਮਨੁੱਖ ਦੀ ਵਾਪਰਦੀ ਹੈ।

*ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ॥*

ਹੇ ਡੁੱਬੀ ਹੋਈ ਜੀਵ-ਇਸਤਰੀ! ਤੂੰ ਤਾਂ ਆਪਣਾ ਘਰ ਡੋਬ ਲਿਆ ਹੈ। ਪਾਣੀ ਦਾ ਸੁਭਾਅ ਨਹੀਂ ਹੈ ਡੋਬ ਲੈਣਾ। ਬਿੱਲੀਆਂ ਨਹੀਂ ਡੁੱਬਦੀਆਂ, ਕੁੱਤੇ ਨਹੀਂ ਡੁੱਬਦੇ, ਮੱਝਾਂ ਨਹੀਂ ਡੁੱਬਦੀਆਂ, ਘੋੜੇ ਨਹੀਂ ਡੁੱਬਦੇ, ਸ਼ੇਰ ਨਹੀਂ ਡੁੱਬਦੇ। ਸਭ ਤੈਰਦੇ ਹਨ। ਬੰਦਾ ਡੁੱਬ ਜਾਂਦਾ ਹੈ। ਪਰ ਜੋ ਬੰਦਾ ਮਰ ਗਿਆ ਹੈ ਉਹ ਨਹੀਂ ਡੁੱਬਦਾ। ਮੁਰਦਾ ਨਹੀਂ ਡੁੱਬਦਾ, ਜ਼ਿੰਦਾ ਡੁੱਬਦਾ ਹੈ। ਇਸ ਦਾ ਮਤਲਬ ਆਪਣਾ ਬੈਲੰਸ ਗਵਾ ਬੈਠਦਾ ਹੈ। ਸੰਸਾਰ, ਪਰਿਵਾਰ, ਪਦਾਰਥ, ਧਨ ਸਮਪਦਾ, ਪ੍ਰਭੁੱਤਾ ਨਹੀਂ ਡੋਬਦੀ। ਡੁੱਬ ਜਾਂਦਾ ਹੈ ਮਨੁੱਖ, ਆਪਣਾ ਬੈਲੰਸ ਵਿਗਾੜ ਬੈਠਦਾ ਹੈ। ਅਤਿਅੰਤ ਲੋਭੀ, ਹੰਕਾਰੀ ਹੋ ਜਾਂਦਾ ਹੈ। ਗੁਰੂ ਦੇ ਭਾਣੇ ਵਿੱਚ ਚੱਲ।

*ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ॥*

ਜੇ ਤੂੰ ਸੱਚ ਨਾਮ ਵਿੱਚ ਆਪਣਾ ਚਿੱਤ ਜੋੜੇਂ ਤਾਂ ਤੈਨੂੰ ਸੁੱਖ ਦੇ ਮਹਿਲ ਦੀ ਪ੍ਰਾਪਤੀ ਹੋਵੇ। ਸੱਚ ਦੇ ਟਿਕਾਣਿਆਂ ਦੀ ਪ੍ਰਾਪਤੀ ਹੋਵੇ।

*ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ॥*

ਇਹ ਸੰਸਾਰ ਤਾਂ ਚਾਰ ਦਿਨ ਹੈ। ਇਥੇ ਤੈਨੂੰ ਹਮੇਸ਼ਾ ਰਹਿਣਾ ਨਹੀਂ ਮਿਲਣਾ। ਜਾਣਾ ਹੀ ਪੈਣਾ ਹੈ। ਪਰ ਅੱਗੇ ਜਾ ਕੇ ਤਾਂ ਤੂੰ ਸੁਖੀ ਹੋ ਸਕਦੀ ਹੈਂ ਜੇ ਤੇਰੇ ਕੋਲ ਨਾਮ ਪਦਾਰਥ ਹੋਵੇ। ਪ੍ਰਮਾਤਮਾ ਦਾ ਜੱਪ ਹੋਵੇ ਤਾਂ ਹੀ ਤੂੰ ਪ੍ਰਮਾਤਮਾ ਦੇ ਦਰ ਉੱਤੇ ਮਾਣ ਸਨਮਾਨ ਪ੍ਰਾਪਤ ਕਰ ਸਕਦੀ ਹੈਂ ਅਤੇ ਸੁੱਖ ਨਾਲ ਰਹਿ ਸਕਦੀ ਹੈਂ।

*ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ॥*

ਜੇ ਕਿਤੇ ਦਿਨ ਰਾਤ ਤੂੰ ਨਾਮ ਜੱਪੇਂ ਤੇ ਸੱਚ ਦੀ ਪ੍ਰਾਪਤੀ ਕਰ ਲਵੇਂ, ਫਿਰ ਤੈਨੂੰ ਨਿੱਜ ਘਰ ਦੀ ਪ੍ਰਾਪਤੀ ਹੋ ਜਾਏ। ਅਜਿਹਾ ਟਿਕਾਣਾ ਜੋ ਸਦੀਵੀ ਹੈ, ਅਜਿਹਾ ਸਿੰਘਾਸਣ, ਮਹਿਲ ਜੋ ਸਦੀਵੀ ਹੈ।

*ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ॥*

ਹੇ ਦੁਨੀਆਂ ਦੇ ਲੋਕੋ! ਇੱਕ ਗੱਲ ਸੁਣ ਲਉ, ਪ੍ਰਮਾਤਮਾ ਦੇ ਘਰ ਵਿੱਚ ਬਿਨਾਂ ਭਗਤੀ ਤੋਂ ਵਾਸਾ ਨਹੀਂ ਮਿਲਣਾ। ਬਿਨਾਂ ਭਾਵਨਾ ਤੋਂ ਗੱਲ ਨਹੀਂ ਬਣੇਗੀ। ਭਾਵਨਾ ਹੀ ਨਹੀਂ ਤਾਂ ਕੀਰਤਨ, ਬਾਣੀ ਕੀ ਪੜ੍ਹੀ? ਭਾਵਨਾ ਹੀ ਨਹੀਂ ਤਾਂ ਕੀ ਗੁਰਦੁਆਰੇ ਆਇਆ ਤੂੰ?

*ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ॥ ੨॥*

ਸਾਹਿਬ ਕਹਿੰਦੇ ਹਨ, ਜੇ ਸੱਚ ਨਾਮ ਵਿੱਚ ਲੀਨ ਹੋ ਜਾਏਂ ਤਾਂ ਤੇਰਾ ਜੀਵਨ ਰਸਦਾਇਕ ਹੋ ਜਾਏ। ਜੀਵਨ ਵਿੱਚ ਕੁਝ ਰਸ ਆ ਜਾਏ, ਅਨੰਦ ਆ ਜਾਏ। ਅਜਿਹਾ ਹੋ ਸਕਦਾ ਹੈ ਜੇ ਨਾਮ ਦੇ ਵਿੱਚ ਲੀਨ ਹੋ ਜਾਏਂ।

*ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ॥*

ਜੇ ਇਸਦੇ ਅੰਦਰ ਭਾਵਨਾ ਪੈਦਾ ਹੋ ਜਾਏ ਤਾਂ ਫਿਰ ਇਹ ਪ੍ਰਮਾਤਮਾ ਨੂੰ ਭਾਅ ਸਕਦੀ ਹੈ। ਇਹ ਜਿਹੜੀ ਨਾਰੀ ਹੈ, ਇਹ ਫਿਰ ਸੁਭਾਏਮਾਨ ਹੋ ਸਕਦੀ ਹੈ। ਪ੍ਰਭੂ ਦੇ ਦਰ 'ਤੇ ਮਾਣ-ਤਾਣ ਪਾ ਸਕਦੀ ਹੈ। ਕੌਣ? ਜਿਸਦੇ ਅੰਦਰ ਭਾਵਨਾ ਪੈਦਾ ਹੋ ਜਾਏ।



*ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ॥*

ਜੇ ਕਿਤੇ ਗੁਰੂ ਦੇ ਸ਼ਬਦ ਦੀ ਵਿਚਾਰ ਕਰੇਂ ਤਾਂ ਇਹ ਜੀਵ-ਇਸਤਰੀ ਪ੍ਰੀਤਮ ਦੇ ਰੰਗ ਵਿਚ ਰੰਗੀ ਜਾ ਸਕਦੀ ਹੈ।

*ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ॥*

ਇਸ ਵਿਚਾਰ ਦੇ ਸਦਕਾ ਨਾਮ ਜੱਪੇ ਤਾਂ ਫਿਰ ਨਾਮ ਦੀ ਲੀਨਤਾ ਇਸਨੂੰ ਨਸੀਬ ਹੋ ਸਕਦੀ ਹੈ। ਇਹ ਰੱਸ ਇਸਨੂੰ ਪ੍ਰਾਪਤ ਹੋ ਸਕਦਾ ਹੈ।

*ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ॥*

ਇਹ ਜੋ ਮਾਇਆ ਦਾ ਮੋਹ ਹੈ, ਪ੍ਰੀਤਮ ਦਾ ਰੱਸ, ਪ੍ਰੀਤਮ ਦਾ ਰੰਗ ਉਸ ਮਾਇਆ ਦੇ ਮੋਹ ਨੂੰ ਜਲਾ ਕੇ ਰੱਖ ਦਿੰਦੀ ਹੈ। ਭਾਵ ਮਾਇਆ ਇਸਨੂੰ ਨਹੀਂ ਜਲਾਉਂਦੀ, ਇਹ ਨਾਮ ਜੱਪ ਕੇ ਮਾਇਆ ਨੂੰ ਖ਼ਾਕ ਕਰ ਦਿੰਦੀ ਹੈ। ਦੋ ਹੀ ਕੰਮ ਹਨ ਜਾਂ ਤੁਸੀਂ ਮਾਇਆ ਨੂੰ ਜਲਾਉ ਜਾਂ ਮਾਇਆ ਤੁਹਾਨੂੰ ਜਲਾਏਗੀ। ਇਸਨੂੰ ਜਲਾ ਦਿਉ ਤਾਂ ਇਹ ਜੱਲ ਸਕਦੀ ਹੈ। ਇਸਨੂੰ ਜਲਾਇਆ ਨਹੀਂ ਤਾਂ ਫਿਰ ਇਹ ਜਲਾਏਗੀ। ਦੈਵੀ ਗੁਣਾਂ ਨੂੰ ਜਲਾਏਗੀ, ਮਨੁੱਖਤਾ ਨੂੰ ਜਲਾਏਗੀ, ਇਨਸਾਨੀਅਤ ਨੂੰ ਜਲਾਏਗੀ। ਅਜਿਹੇ ਮਨੁੱਖਾਂ ਦੇ ਅੰਦਰ ਇਨਸਾਨੀਅਤ ਵੀ

ਨਹੀਂ ਰਹੇਗੀ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜਿਹੜੀ ਜੀਵ-ਇਸਤਰੀ ਗੁਰ ਸ਼ਬਦ ਦੀ ਵੀਚਾਰ ਕਰਦੀ ਹੈ, ਉਹ ਮਾਇਆ ਦੇ ਮੋਹ ਨੂੰ ਜਲਾ ਕੇ ਖ਼ਾਕ ਕਰ ਦਿੰਦੀ ਹੈ।

*ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ॥*

ਜੋ ਸੱਚ ਦੇ ਰੰਗ ਵਿੱਚ ਰੰਗੀ ਹੋਈ ਹੈ, ਲਾਲੀ ਚੜ੍ਹੀ ਹੋਈ ਹੈ ਉਸਨੂੰ। ਕੁਝ ਵਿਦਵਾਨਾਂ ਦੀ ਪਕੜ ਵਿੱਚ ਇਹ ਗੱਲ ਆਈ ਹੈ ਕਿ ਬਾਹਰ ਦਾ ਰੰਗ ਜਿਹੜਾ ਮਨੁੱਖ ਨੂੰ ਬਥੇਰਾ ਮੁਤਾਸਰ ਕਰੇ, ਉਸਦੇ ਨਾਲ ਉਸਦੀ ਮਾਨਸਿਕ ਅਵਸਥਾ ਦਾ ਪਤਾ ਚੱਲਦਾ ਹੈ। ਖ਼ੂਨ ਦਾ ਰੰਗ ਲਾਲ ਹੈ, ਖ਼ੂਨ ਚਿੱਟਾ ਹੋ ਗਿਆ ਤਾਂ ਮਨੁੱਖ ਮੁਰਦਾ ਹੈ। ਕਹਿੰਦੇ ਹਨ, ਇਸੇ ਤਰੀਕੇ ਨਾਲ ਪ੍ਰੇਮ ਦਾ ਰੰਗ ਵੀ ਲਾਲ ਹੈ।

*ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥*
*ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥*

(ਅੰਗ ੮੦੮)

ਇਸ ਵਾਸਤੇ ਪ੍ਰੇਮ ਨੂੰ ਰੱਤ ਵੀ ਕਹਿੰਦੇ ਹਨ ਤੇ ਰੱਤ ਦੇ ਅਰਥ ਲਹੂ ਵੀ ਹਨ। ਜੋ ਪ੍ਰੇਮ ਵਿੱਚ ਰੱਤੀ ਗਈ, ਉਸ 'ਤੇ ਲਾਲੀ ਚੜ੍ਹ ਗਈ ਅਤੇ ਪ੍ਰਮਾਤਮਾ ਨੂੰ ਕਬੂਲ ਹੋ ਗਈ। ਸਰੀਰਕ ਜੀਵਨ ਲਾਲ ਹੈ, ਮਾਸ ਵੀ ਕਿਸੇ ਹਦ ਤੱਕ ਲਾਲ ਹੈ, ਖ਼ੂਨ ਵੀ ਲਾਲ ਹੈ, ਪ੍ਰੇਮ ਵੀ ਲਾਲ ਹੈ। ਇਸ ਵਸਤੇ ਕਹਿੰਦੇ ਹਨ ਕਿ ਇਸਨੂੰ ਲਾਲੀ ਚੜ੍ਹੀ ਹੋਈ ਹੈ। ਸਾਹਿਬ ਕਹਿੰਦੇ ਹਨ, ਜਿਵੇਂ ਹੀ ਮਨ ਮੰਨਿਆ ਇਸਦੇ ਨਾਮ ਵਿੱਚ, ਇਸਨੂੰ ਲਾਲੀ ਚੜ੍ਹ ਗਈ ਹੈ। ਪ੍ਰਮਾਤਮਾ ਨੂੰ ਕਬੂਲ ਹੋ ਗਈ ਹੈ।



*ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ॥ ੩ ॥*

ਪ੍ਰਮਾਤਮਾ ਦੀ ਪ੍ਰੀਤ ਕਰਕੇ ਇਹ ਰਸ ਨਾਲ ਭਰ ਗਈ ਹੈ ਅਤੇ ਪ੍ਰਮਾਤਮਾ ਦੇ ਦਰ 'ਤੇ ਟਿਕਾਣਾ ਨਸੀਬ ਹੋ ਗਿਆ ਹੈ।

*ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ॥*

ਜੇ ਪ੍ਰਮਾਤਮਾ ਨੂੰ ਭਾਅ ਗਈ ਹੈ ਤਾਂ ਇਸ ਤਰ੍ਹਾਂ ਦੀ ਨਾਰ ਆਪਣੇ ਘਰ ਵਿੱਚ ਸੁਭਾਏਮਾਨ ਹੈ ਭਾਵ ਸੁੱਖ ਨਾਲ ਰਹਿੰਦੀ ਹੈ।

*ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ॥*

ਜੇਕਰ ਝੂਠ ਵਿੱਚ ਫੱਸ ਜਾਏ ਭਾਵ ਮਿੱਥਿਆ ਪਦਾਰਥਾਂ ਦਾ ਮੋਹ ਇੰਨਾ ਪਕੜ ਲਵੇ ਤੇ ਸੱਚ ਨੂੰ ਭੁੱਲ ਜਾਏ ਫਿਰ ਇਹ ਅਵਸਥਾ ਅੱਗੋਂ ਕੰਮ ਨਹੀਂ ਆਉਂਦੀ ਭਾਵ ਪ੍ਰਮਾਤਮਾ ਕਬੂਲ ਨਹੀਂ ਕਰਦਾ।

*ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ॥*

ਜੋ ਬਾਰ ਬਾਰ ਝੂਠ ਬੋਲਦੀ ਹੈ, ਜਿਸਦੀ ਜ਼ਬਾਨ 'ਤੇ ਝੂਠ ਹੈ, ਉਹ ਪ੍ਰਮਾਤਮਾ ਨੂੰ ਚੰਗੀ ਨਹੀਂ ਲੱਗਦੀ। ਉਸਨੂੰ ਸਹੀ ਟਿਕਾਣਾ ਨਸੀਬ ਨਹੀਂ ਹੁੰਦਾ।

*ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ॥*

ਔਗੁਣਾਂ ਨਾਲ ਜੋ ਭਰੀ ਹੋਈ ਹੈ ਤੇ ਪ੍ਰਮਾਤਮਾ ਤੋਂ ਜੋ ਭੁੱਲੀ ਹੋਈ ਹੈ ਭਾਵ ਪ੍ਰਮਾਤਮਾ ਨੂੰ ਭੁਲਾ ਕੇ ਜੋ ਬੈਠੀ ਹੋਈ ਹੈ, ਧਨੀ ਤੋਂ ਬਿਨਾਂ ਹੈ। ਸਮਝ ਲਉ ਇਸਦਾ ਕੋਈ ਧਨੀ ਨਹੀਂ। ਇਹ ਤਾਂ ਧਨੀ ਤੋਂ ਬਿਨਾਂ ਹੋ ਗਈ। ਇਹ ਤਾਂ ਪ੍ਰਮਾਤਮਾ ਤੋਂ ਬਿਨਾਂ ਹੋ ਗਈ, ਇਹ ਤਾਂ ਛੁੱਟੜ ਹੋ ਗਈ। ਭਟਕਣਾ ਇਸਦੀ ਜ਼ਿੰਦਗੀ ਵਿੱਚ ਹੈ। ਕਿਸਦੀ ਜ਼ਿੰਦਗੀ ਵਿੱਚ? ਜਿਸਦੇ ਜੀਵਨ ਵਿੱਚ ਔਗੁਣ ਹੀ ਔਗੁਣ ਹਨ ਅਤੇ ਗੁਣਾਂ ਨੂੰ ਜਿਸਨੇ ਭੁਲਾ ਦਿੱਤਾ ਹੈ।

*ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ॥*

ਜਿਸਨੇ ਗੁਰ ਸ਼ਬਦ ਦੁਆਰਾ ਗੁਣਾਂ ਨੂੰ ਗ੍ਰਹਿਣ ਕੀਤਾ, ਪ੍ਰਮਾਤਮਾ ਦੇ ਪਿਆਰ ਨੂੰ ਥਾਂ ਦਿੱਤੀ, ਪ੍ਰਮਾਤਮਾ ਦੇ ਦਰ 'ਤੇ ਉਹ ਕਬੂਲ ਹੋ ਗਈ, ਪ੍ਰਮਾਤਮਾ ਨੂੰ ਉਹ ਪਿਆਰੀ ਲੱਗੀ।

*ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ॥ ੪॥*

ਜੋ ਗੁਰੂ ਨੂੰ ਮੁੱਖ ਰੱਖ ਕੇ ਜੀਵਨ ਬਤੀਤ ਕਰਦੀ ਹੈ, ਆਖ਼ਿਰ ਉਹ ਸੱਚ ਦੇ ਵਿੱਚ ਸਮਾ ਜਾਂਦੀ ਹੈ, ਪ੍ਰਮਾਤਮਾ ਦਾ ਰੂਪ ਹੋ ਜਾਂਦੀ ਹੈ, ਇਕ ਮਿੱਕ ਹੋ ਜਾਂਦੀ ਹੈ।

*ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ॥*



ਧੰਨਤਾ ਦੇ ਯੋਗ ਹੈ ਉਹ ਇਸਤਰੀ ਜਿਸਨੂੰ ਪ੍ਰਮਾਤਮਾ ਦਾ ਗਿਆਨ ਮਿਲਿਆ, ਪ੍ਰਮਾਤਮਾ ਦੀ ਸਮਝ ਮਿਲੀ, ਪ੍ਰਮਾਤਮਾ ਦਾ ਬੋਧ ਮਿਲਿਆ।

*ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ॥*

ਇੱਕ ਨਾਮ ਦੇ ਜੱਪ ਤੋਂ ਬਿਨਾਂ, ਇੱਕ ਪ੍ਰਮਾਤਮਾ ਦੇ ਗਿਆਨ ਤੋਂ ਬਿਨਾਂ ਜੋ ਕੁਝ ਵੀ ਕੀਤਾ ਹੈ, ਕੂੜ ਹੈ। ਜੀਉਣਾ ਕੂੜ, ਮਰਨਾ ਕੂੜ, ਵੇਖਣਾ ਕੂੜ, ਕਰਨਾ ਕੂੜ, ਸਾਰੀ ਜ਼ਿੰਦਗੀ ਕੂੜ ਵਿੱਚ ਹੀ ਉਸਦੀ ਬਤੀਤ ਹੋਈ।

*ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ॥*

ਪ੍ਰਮਾਤਮਾ ਦੀ ਭਾਵਨਾ ਨੂੰ ਜਿਸ ਨੇ ਆਪਣੇ ਅੰਦਰ ਥਾਂ ਦਿੱਤੀ ਅਤੇ ਪ੍ਰਮਾਤਮਾ ਦੇ ਪਿਆਰ ਵਿੱਚ ਜੋ ਰੰਗੀ ਗਈ, ਉਹ ਪ੍ਰਮਾਤਮਾ ਨੂੰ ਭਾਅ ਗਈ। ਪ੍ਰਮਾਤਮਾ ਦੀ ਬਖ਼ਸ਼ਿਸ਼ ਦੀ ਉਹ ਪਾਤਰ ਬਣੀ।

*ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ॥*

ਉਸਨੂੰ ਅਜਿਹਾ ਪ੍ਰਮਾਤਮਾ ਮਿਲਿਆ, ਅਜਿਹੇ ਦੇ ਰੰਗ ਵਿੱਚ ਰੰਗੀ ਗਈ ਜੋ ਕਦੀ

ਪੁਰਾਣਾ ਨਹੀਂ ਹੁੰਦਾ, ਕਦੀ ਬੁੱਢਾ ਨਹੀਂ ਹੁੰਦਾ, ਸਦਾ ਹੀ ਜਵਾਨ ਹੈ ਭਾਵ ਉਹ ਰੰਗ ਕਦੀ ਫਿੱਕਾ ਨਹੀਂ ਪੈਂਦਾ, ਸਦਾ ਹੀ ਵੱਧਦਾ ਹੈ। ਮਨੁੱਖ ਦੇ ਪ੍ਰਾਣਾਂ ਵਿੱਚ ਪਿਆਸ ਹੈ ਕਿ ਅਜਿਹਾ ਧਨ ਮਿਲੇ ਜੋ ਵੱਧਦਾ ਜਾਏ, ਵੱਧਦਾ ਜਾਏ, ਕਦੀ ਘਟੇ ਨਾ, ਉਸ ਪਰਮ ਧਨ ਦਾ ਨਾਮ ਹੀ ਪ੍ਰਮਾਤਮਾ ਹੈ। ਮਨੁੱਖ ਨੂੰ ਅਜਿਹਾ ਜੀਵਨ ਚਾਹੀਦਾ ਹੈ ਜਿਸ ਵਿੱਚ ਕਦੀ ਮੌਤ ਨਾ ਹੋਵੇ, ਉਸ ਪਰਮ ਜੀਵਨ ਦਾ ਨਾਮ ਹੀ ਪ੍ਰਮਾਤਮਾ ਹੈ। ਮਨੁੱਖ ਨੂੰ ਅਜਿਹਾ ਰੱਸ ਚਾਹੀਦਾ ਹੈ ਜੋ ਕਦੀ ਬੇਰਸੀ ਵਿੱਚ ਨਾ ਬਦਲੇ, ਉਸ ਪਰਮ ਰੱਸ ਦਾ ਨਾਮ ਹੀ ਪ੍ਰਮਾਤਮਾ ਹੈ। ਮਨੁੱਖ ਨੂੰ ਅਜਿਹੀ ਪ੍ਰਤਿਸ਼ਠਾ ਚਾਹੀਦੀ ਹੈ ਜੋ ਕਦੀ ਬੇਇੱਜ਼ਤੀ ਵਿੱਚ ਨਾ ਬਦਲੇ। ਉਸ ਪਰਮ ਪਦ ਦਾ ਨਾਮ ਹੀ ਪ੍ਰਮਾਤਮਾ ਹੈ। ਸਾਹਿਬ ਕਹਿੰਦੇ ਹਨ, ਅਜਿਹਾ ਨਿੱਤ ਨਵਾਂ ਪ੍ਰਮਾਤਮਾ ਉਸਨੂੰ ਪ੍ਰਾਪਤ ਹੋਵੇਗਾ, ਜੋ ਕਦੀ ਪੁਰਾਣਾ ਨਹੀਂ ਹੁੰਦਾ, ਕਦੀ ਘੱਟਦਾ ਨਹੀਂ, ਕਦੀ ਮਿੱਟਦਾ ਨਹੀਂ।

*ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ॥*

ਗੁਰ ਸ਼ਬਦ ਨਾਲ ਜੁੜਕੇ ਇਸਨੂੰ ਫਲ ਮਿਲੇ ਪ੍ਰਮਾਤਮਾ ਦੇ ਗੁਣ ਤੇ ਜਿਵੇਂ ਹੀ ਪ੍ਰਮਾਤਮਾ ਦੇ ਗੁਣਾਂ ਦੀ ਪ੍ਰਾਪਤੀ ਹੋਈ, ਪ੍ਰਮਾਤਮਾ ਦੇ ਘਰ ਵਿੱਚ ਇਸਨੂੰ ਵਾਸਾ ਮਿਲ ਗਿਆ, ਅਕਾਲ ਪੁਰਖ ਦੇ ਘਰ ਵਿੱਚ ਇਸਨੂੰ ਵਾਸਾ ਮਿਲ ਗਿਆ। ਇਸ ਅਵਸਥਾ ਨੂੰ ਪ੍ਰਾਪਤ ਕਰਨ ਵਾਸਤੇ ਕਈ ਜਨਮ ਲੱਗਣਗੇ, ਕਈ ਸਾਲ ਲੱਗਣਗੇ, ਨਹੀਂ। ਤਨ ਨੂੰ ਭੱਜਣ ਦੌੜਨ ਵਾਸਤੇ ਅਸਥਾਨ ਚਾਹੀਦਾ ਹੈ। ਜਗ੍ਹਾ ਹੀ ਨਹੀਂ, ਚਾਰ ਫੁੱਟ ਜਗ੍ਹਾ ਹੋਵੇ, ਮੈਂ ਕਿੱਥੇ ਭੱਜਾਂ ਦੌੜਾਂਗਾ, ਬੈਠਾ ਹੀ ਰਹਾਂਗਾ। ਤਨ ਨੂੰ ਕੁਝ ਕੰਮ ਕਰਨ ਵਾਸਤੇ ਭੱਜਣ ਦੌੜਨ ਵਾਸਤੇ ਅਸਥਾਨ ਚਾਹੀਦਾ ਹੈ। ਮਨ ਨੂੰ ਭਟਕਣ ਵਾਸਤੇ ਸਮਾਂ ਚਾਹੀਦਾ ਹੈ। ਸਰੀਰ ਦੌੜਦਾ ਭੱਜਦਾ ਹੈ ਅਸਥਾਨ ਵਿੱਚ, ਥਾਂ ਹੀ ਨਹੀਂ ਹੈ ਤਾਂ ਕਿੱਥੇ ਭੱਜਾਂਗੇ। ਮਨ ਚਲਾ ਜਾਂਦਾ ਹੈ ਭੂਤਕਾਲ ਵਿੱਚ, ਮਨ ਚਲਾ ਜਾਂਦਾ ਹੈ ਭਵਿੱਖ ਵਿੱਚ, ਭਵਿੱਖ, ਭੂਤਕਾਲ ਬੜਾ ਲੰਮਾ ਹੈ। ਮਨ ਨੂੰ ਦੌੜਨ ਵਾਸਤੇ ਚਾਹੀਦਾ ਹੈ ਸਮਾਂ। ਜੇ ਜਗ੍ਹਾ ਹੀ ਨਹੀਂ ਤਾਂ ਮੈਂ ਕਿੱਥੇ ਭੱਜਾਂ ਦੌੜਾਂਗਾ ਤੇ ਜੇ ਸਮਾਂ ਹੀ ਨਹੀਂ ਤਾਂ ਮਨ ਕਿੱਥੇ ਭੱਟਕੇਗਾ। ਇਸ ਵਾਸਤੇ ਪ੍ਰਮਾਤਮਾ ਦਾ ਇੱਕ ਨਾਮ ਹੈ ਅਕਾਲ। ਕਾਲ ਕਹਿੰਦੇ ਨੇ ਸਮੇਂ ਨੂੰ। ਪ੍ਰਮਾਤਮਾ ਵਿੱਚ ਸਮਾਂ ਨਹੀਂ ਹੈ, ਇਸ ਵਾਸਤੇ ਪ੍ਰਮਾਤਮਾ ਵਿੱਚ ਭਟਕਣਾ ਨਹੀਂ ਹੈ। ਕਹਿੰਦੇ ਹਨ ਫਲ ਦੀ ਕਾਮਨਾ ਨਾ ਕਰੋ, ਕਾਮਨਾ ਤਾਂ ਭਵਿੱਖ ਵਿੱਚ ਲੈ ਜਾਏਗੀ, ਫਿਰ ਨਾਮ ਕੀ ਜੱਪੋਗੇ। ਕਾਮਨਾ ਕਰਕੇ ਜੋ ਨਾਮ ਜੱਪ ਰਿਹਾ ਹੈ, ਇੰਨੀ ਗੱਲ ਮੈਂ ਦਾਅਵੇ ਨਾਲ ਕਹਿ ਰਿਹਾ ਹਾਂ ਕਿ ਨਾਮ ਨਹੀਂ ਜੱਪ ਰਿਹਾ। ਇਹ ਤਾਂ ਭਵਿੱਖ ਵਿੱਚ ਜੀਅ ਰਿਹਾ ਹੈ। ਕਾਲ ਖੋ ਜਾਏ ਤਾਂ ਅਕਾਲ ਦੀ ਪ੍ਰਾਪਤੀ ਹੋ ਸਕਦੀ ਹੈ। ਕਿਵੇਂ ਖੋ ਗਏ? ਸਾਰੀ ਦੁਨੀਆਂ ਵਿੱਚ ਮਹਾਂ-ਮੰਤਰ ਹਨ। ਜਿਵੇਂ ਇਸਲਾਮ ਵਿੱਚ ਅੱਲਾਹ ਹੂ, ਹਿੰਦੂਆਂ ਵਿੱਚ ਓਮ ਨਮਹ ਸ਼ਿਵਾ, ਰਾਮ, ਓਮ, ਸਾਡੇ ਵਿੱਚ ਮੰਤਰ ਹੈ ਵਾਹਿਗੁਰੂ। ਉਂਝ ਹਜ਼ਾਰਾਂ ਨਾਮ ਹਨ ਗੁਰੂ ਗ੍ਰੰਥ ਸਾਹਿਬ ਵਿੱਚ। ਅਜਿਹਾ ਨਾਮ, ਮਨ ਆ ਜਾਏ ਤੇ ਸਮਾਂ ਖੋ ਜਾਏ। ਜਿਵੇਂ ਮਨ ਸਮੇਂ ਚੋ ਬਾਹਰ ਨਿਕਲਦਾ ਹੈ ਤਾਂ ਮਨੁੱਖ ਦੀ ਦੁਨੀਆਂ ਵਿੱਚ ਪ੍ਰਮਤਮਾ ਪ੍ਰਗਟ ਹੋ ਜਾਂਦਾ ਹੈ। ਤੁਸੀਂ ਆਖੋਗੇ ਮਨ ਸਮੇਂ 'ਚੋਂ

ਬਾਹਰ ਕਿਸ ਤਰ੍ਹਾਂ ਨਿਕਲਿਆ ਹੈ? ਹਰ ਇੱਕ ਮਨੁੱਖ ਦਾ ਮਨ ਸਮੇਂ ਵਿੱਚ ਹੈ ਜਾਂ ਗੁਜ਼ਰੇ ਹੋਏ ਕੱਲ ਦੀਆਂ ਯਾਦਾਂ ਵਿੱਚ ਬੈਠਾ ਹੈ ਜਾਂ ਆਉਣ ਵਾਲੇ ਸਮੇਂ ਦੀ ਚਿੰਤਾ ਵਿੱਚ। ਕੋਈ ਚਿੰਤਾ ਵਿੱਚ ਬੈਠਾ ਹੈ, ਕੋਈ ਯਾਦਾਂ ਵਿੱਚ ਬੈਠਾ ਹੈ। ਕਦੀ ਕਦੀ ਅਜਿਹਾ ਹੁੰਦਾ ਹੈ ਕਿ ਮਨੁੱਖ ਸੰਗੀਤ ਸੁਣ ਕੇ ਕਹਿ ਦਿੰਦਾ ਹੈ ਕਿ ਫਲਾਨੇ ਗੀਤਕਾਰ ਨੇ ਤਾਂ ਸਮੇਂ ਨੂੰ ਬੰਨ੍ਹ ਕੇ ਹੀ ਰੱਖ ਦਿੱਤਾ। ਚਾਰ ਘੰਟੇ ਇੰਝ ਲੰਘ ਗਏ ਜਿਵੇਂ ਚਾਰ ਮਿੰਟ। ਪਰ ਚਾਰ ਮਿੰਟ ਤਾਂ ਹੈ। ਸਮਾਂ ਛੋਟਾ ਹੋ ਗਿਆ, ਸਮਾਂ ਮਿੱਟਿਆ ਨਹੀਂ। ਇੱਕ ਅਜਿਹੀ ਅਵਸਥਾ ਹੈ ਕਿ ਸਮਾਂ ਮਿੱਟ ਜਾਂਦਾ ਹੈ। ਕਈ ਵਾਰੀ ਸਮਾਂ ਲੰਮਾ ਵੀ ਹੋ ਜਾਂਦਾ ਹੈ। ਮਨੁੱਖ ਬੇਚੈਨ ਬੈਠਾ ਹੈ, ਪ੍ਰੇਸ਼ਾਨ ਬੈਠਾ ਹੈ, ਬੇਰੱਸ ਦੇ ਵਿੱਚ ਬੈਠਾ ਹੈ। ਕਹਿੰਦਾ ਹੈ, ਇੱਕ ਮਿੰਟ ਇੰਝ ਲੰਘ ਰਿਹਾ ਹੈ ਜਿਵੇਂ ਇੱਕ ਦਿਨ।

*ਚਾਰਿ ਪਹਰ ਚਹੁ ਜੁਗਹ ਸਮਾਨੇ॥*

(ਅੰਗ ੩੭੫)

ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਤੇਰੇ ਵਿਛੋੜੇ ਦੇ ਦੁੱਖ ਵਿੱਚ ਦਿਨ ਦੇ ਚਾਰ ਪਹਿਰ ਲੱਖਾਂ ਸਾਲਾਂ ਵਰਗੇ ਹੋ ਗਏ ਹਨ। ਮਨ ਟਿੱਕ ਜਾਏ ਤਾਂ ਸਮਾਂ ਖੋ ਜਾਣਾ ਚਾਹੀਦਾ ਹੈ। ਇਹ ਸਮਾਂ ਕਿਵੇਂ ਖ਼ਤਮ ਹੋਵੇ? ਵਾਹਿਗੁਰੂ ਮੰਤਰ ਇਹ ਇੱਕ ਸੈਕਿੰਡ ਵਿੱਚ ਉਚਾਰਨ ਕਰ ਲਵਾਂਗੇ। ਪਹਿਲਾਂ ਮਨ ਇੱਕ ਸੈਕਿੰਡ ਵਿੱਚ ਆ ਜਾਏ। ਸਮਾਂ ਸਾਰਾ ਹੀ ਖੋ ਜਾਏ। ਵਾਹਿਗੁਰੂ, ਇੰਨਾ ਹੁਣ ਇੱਕ ਸੈਕਿੰਡ ਵਿੱਚ ਆਖਿਆ, ਹੋ ਗਿਆ ਹੈ। ਇੱਕ ਦਮ ਇੱਕ ਸੈਕਿੰਡ ਹੈ।



*ਟੁਕੁ ਦਮੁ ਕਰਾਰੀ ਜਉ ਕਰਉ ਹਾਜਿਰ ਹਜੂਰਿ ਖੁਦਾਇ॥*

(ਅੰਗ ੭੨)

ਇੱਕ ਦਮ ਦੇ ਵਿੱਚ ਜੇ ਕਿਤੇ ਟਿੱਕ ਜਾਏ ਤਾਂ ਪ੍ਰਮਾਤਮਾ ਪ੍ਰਗਟ ਹੋ ਜਾਏ। ਇੱਕ ਦਮ, ਇਹੀ ਸਾਡੇ ਕੋਲ ਹੈ। ਜੋ ਦਮ ਅਜੇ ਆਇਆ ਨਹੀਂ, ਉਸਦਾ ਕੀ ਪਤਾ? ਜੋ ਦਮ ਚਲਾ ਗਿਆ, ਮੈਂ ਖ਼ਰਚ ਨਹੀਂ ਕਰ ਸਕਦਾ। ਇੱਕ ਦਮ ਮੇਰੇ ਕੋਲ ਹੈ। ਇਸੇ ਇੱਕ ਦਮ ਵਿੱਚ ਮੈਂ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹਾਂ। ਇੱਕ ਦਮ ਵਿੱਚ ਮਕਾਨ ਬਣਾਉਣਾ ਬੜਾ ਔਖਾ ਹੈ। ਲੰਮੀ ਯਾਤਰਾ ਕਰਨੀ ਬੜੀ ਔਖੀ ਹੈ। ਲੰਮਾ ਚੌੜਾ ਕਾਰੋਬਾਰ ਕਰਨਾ ਔਖਾ ਹੈ। ਵਿੱਦਿਆ ਹਾਸਿਲ ਕਰਨੀ ਬੜੀ ਔਖੀ ਹੈ, ਪਰ ਇਕ ਦਮ ਵਿੱਚ ਪ੍ਰਮਾਤਮਾ ਪ੍ਰਾਪਤ ਹੋ ਸਕਦਾ ਹੈ। ਸਭ ਤੋਂ ਸੌਖਾ ਕੰਮ ਹੈ ਪ੍ਰਮਾਤਮਾ ਨੂੰ ਪ੍ਰਾਪਤ ਕਰਨਾ, ਸਭ ਤੋਂ ਔਖਾ ਕੰਮ ਹੈ ਪ੍ਰਮਾਤਮਾ ਨੂੰ ਪ੍ਰਾਪਤ ਕਰਨਾ। ਸਭ ਤੋਂ ਸੌਖਾ ਕੰਮ ਤਾਂ ਇਸ ਵਾਸਤੇ ਇੱਕ ਮਿੰਟ ਦੇ ਵਿੱਚ ਮਿਲਦਾ ਹੈ, ਇੱਕ ਸੈਕਿੰਡ ਵਿੱਚ ਮਿਲਦਾ ਹੈ। ਇਕ ਛਿਨ ਦੇ ਵਿੱਚ, ਇੱਕ ਛਿਨ ਵਿੱਚ ਸਾਰੇ ਜਨਮਾਂ ਜਨਮਾਂਤਰਾਂ ਦੇ ਬੰਧਨ ਟੁੱਟ ਜਾਣਗੇ।

*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*

(ਅੰਗ ੭੪੭)

ਨਿਮਖ ਇੱਕ ਸੈਕਿੰਡ। ਸਭ ਤੋਂ ਔਖਾ ਕੰਮ ਹੈ ਪ੍ਰਮਾਤਮਾ ਨੂੰ ਮਿਲਣਾ, ਕਿਉਂਕਿ ਇੱਕ ਸੈਕਿੰਡ ਵਿਚ ਆਉਣਾ ਬੜਾ ਔਖਾ ਹੈ। ਕਰੋੜ ਵਾਰੀ ਵਾਹਿਗੁਰੂ ਵਾਹਿਗੁਰੂ ਆਖਦਿਆਂ ਇਕ ਪਾਪ ਵੀ ਨਹੀਂ ਮਿਟੇਗਾ। ਇੱਕ ਵਾਰੀ ਵਾਹਿਗੁਰੂ ਆਖਦਿਆਂ ਸਾਰੇ ਹੀ ਪਾਪ ਮਿੱਟ ਜਾਂਦੇ ਹਨ। ਇੱਕ ਵਾਰੀ ਵਾਹਿਗੁਰੂ ਮੈਂ ਆਖਿਆ ਸੈਕਿੰਡ ਤੇ ਸਾਰਾ ਧਿਆਨ ਮਨ ਮੇਰਾ ਇੱਥੇ ਆ ਜਾਏ। ਨਾ ਭਵਿੱਖ ਦੀ ਚਿੰਤਾ ਨਾ ਭੂਤਕਾਲ ਦੀਆਂ ਯਾਦਾਂ, ਪ੍ਰਮਾਤਮਾ ਪ੍ਰਗਟ ਹੋ ਜਾਏਗਾ। ਮੈਂ ਕਰੋੜ ਵਾਰੀ ਵਾਹਿਗੁਰੂ ਵਾਹਿਗੁਰੂ ਇਸ ਵਾਸਤੇ ਆਖਣਾ ਹੈ ਤਾਂ ਕਿ ਕਿਤੇ ਇੱਕ ਵਾਰੀ ਵਾਹਿਗੁਰੂ ਕਹਿਣ ਦੀ ਜਾਚ ਆ ਜਾਏ। ਮਿਲੇਗਾ ਇੱਕ ਵਾਰੀ ਵਿੱਚ। ਭਗਤਾਂ ਦੀ ਦੁਨੀਆਂ ਵਿੱਚ ਅੱਜ ਕੀ ਹੈ? ਕਹਿੰਦੇ ਹਨ ਅੱਜ ਕਰਾਂਗੇ। ਅੱਜ ਤੋਂ ਮੁਰਾਦ ਸਾਰਾ ਦਿਨ ਨਹੀਂ ਹੈ, ਅੱਜ ਤੋਂ ਮੁਰਾਦ ਸਾਰੀ ਰਾਤ ਨਹੀਂ ਹੈ। ਭਗਤਾਂ ਦੀ ਦੁਨੀਆਂ ਵਿੱਚ ਅੱਜ ਦਾ ਮਤਲਬ ਹੈ ਇੱਕ ਸੈਕਿੰਡ, ਇੱਕ ਦਮ। ਜਿਹੜਾ ਦਮ ਚਲਾ ਗਿਆ, ਉਹ ਅੱਜ ਥੋੜੀ ਹੈ ਤੇ ਜਿਹੜਾ ਦਮ ਅਜੇ ਆਇਆ ਨਹੀਂ ਉਹ ਵੀ ਅੱਜ ਥੋੜੀ ਹੈ।

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

(ਅੰਗ ੪੮੮)

ਉਹ ਵਾਸ਼ਨਾਵਾਂ ਜਿਹੜੀਆਂ ਤੇਰੇ ਮਨ ਨੂੰ ਭਵਿੱਖ ਵਿੱਚ ਲੈ ਜਾਂਦੀਆਂ ਹਨ, ਭੂਤਕਾਲ ਵਿੱਚ ਲੈ ਜਾਂਦੀਆਂ ਹਨ, ਕਿਤੇ ਇਹਨਾਂ ਵਾਸ਼ਨਾਵਾਂ ਨੂੰ ਪਾਸੇ ਕਰੇਂ ਤੇ ਅੱਜ ਦੇ ਵਿੱਚ ਤੇਰਾ ਮਨ ਆ ਜਾਵੇ, ਇਹ ਤਾਂ ਪ੍ਰਮਾਤਮਾ ਅੱਜ ਦੇ ਵਿੱਚ ਬੈਠਾ ਹੈ। ਜਦੋਂ ਵੀ ਸਾਰੇ ਪਾਪ ਨਾਸ਼ ਹੋਣਗੇ, ਸਾਰੇ ਗੁਨਾਹ ਨਾਸ਼ ਹੋਣਗੇ, ਕਰੋੜ ਵਾਰੀ ਵਾਹਿਗੁਰੂ ਆਖਣ ਨਾਲ ਨਹੀਂ, ਇੱਕ ਵਾਰੀ ਆਖਣ ਨਾਲ। ਕਿਤੇ ਤਿੰਨ ਵਾਰੀ ਰਾਮ ਕਹਿਲਾ ਦਿੱਤਾ ਸੀ ਲੋਈ ਨੇ ਤੇ ਇੱਕ ਕੋੜ੍ਹੀ ਦਾ ਕੋੜ੍ਹ ਦੂਰ ਕੀਤਾ ਸੀ। ਕਬੀਰ ਨੇ ਕਿਹਾ ਤੂੰ ਰਾਮ ਨਾਮ ਦੀ ਤੌਹੀਨ ਕੀਤੀ ਹੈ, ਇੱਕ ਵਾਰੀ ਰਾਮ ਆਖਦਿਆਂ ਸਾਰੇ ਸ਼ਹਿਰ ਦਾ ਕੋੜ੍ਹ ਦੂਰ ਕੀਤਾ ਜਾ ਸਕਦਾ ਹੈ। ਯਕੀਨ ਜਾਣੋ, ਇੱਕ ਵਾਰੀ ਰਾਮ ਆਖਦਿਆਂ ਕਰੋੜਾਂ ਜਨਮਾਂ ਦੇ ਪਾਪ ਧੁੱਲ ਜਾਂਦੇ ਹਨ। ਲੱਖਾਂ ਮਣ ਲੱਕੜਾਂ ਨੂੰ ਸਾੜਨ ਵਾਸਤੇ ਲੱਖਾਂ ਮਣ ਅੱਗ ਨਹੀਂ ਚਾਹੀਦੀ, ਇੱਕ ਚਿੰਗਾਰੀ ਚਾਹੀਦੀ ਹੈ। ਕਿਤੇ ਇੱਕ ਵਾਰੀ ਵਾਹਿਗੁਰੂ ਆਖੇ ਤੇ ਇੱਧਰ ਇਸਦਾ ਮਨ ਸੁਣ ਲਵੇ। ਇਹ ਇੱਕ ਕੰਮ ਕਿਤੇ ਬੰਦਾ ਕਰ ਲਵੇ, ਬਾਕੀ ਸਾਰੇ ਕੰਮ ਉਸਦੇ ਪ੍ਰਮਾਤਮਾ ਆਪੇ ਹੀ ਕਰਦਾ ਹੈ। ਇਹ ਇੱਕ ਬਹੁਤ ਵੱਡੀ ਸਚਾਈ ਹੈ। ਮੈਨੂੰ ਅਜੇ ਤੱਕ ਇਕ ਵਾਰੀ ਕਹਿਣ ਦੀ ਜਾਚ ਨਹੀਂ ਆਈ, ਇੰਨਾ ਮੈਂ ਕਬੂਲ ਕਰਦਾ ਹਾਂ। ਇਸੇ ਨੂੰ ਮੇਰੇ ਪਾਤਿਸ਼ਾਹ ਨੇ ਕਹਿ ਦਿੱਤਾ—

*ਆਖਣਿ ਅਉਖਾ ਸਾਚਾ ਨਾਉ॥*

(ਅੰਗ ੩੪੯)

ਵਾਹਿਗੁਰੂ ਕਹਿਣਾ ਕੀ ਔਖਾ ਹੈ? ਇਹ ਅੱਜ ਵੀ ਔਖਾ ਹੈ। ਇੰਨੀ ਗੱਲ ਦੀ ਮੈਨੂੰ ਸਮਝ ਆਈ ਹੈ ਕਿ ਇਹ ਵੀ ਉਸ ਪ੍ਰਮਾਤਮਾ ਦਾ ਸ਼ੁਕਰਾਨਾ ਹੈ। ਸਾਰੀ ਜਿੰਦਗੀ ਮੈਂ ਕੀਰਤਨ ਕਰਦਾ

ਰਹਾਂ ਤੇ ਪਾਠ ਕਰਦਾ ਰਹਾਂ, ਕੁਝ ਵੀ ਨਹੀਂ। ਦਾਨ ਪੁੰਨ ਦਿੰਦਾ ਰਹਾਂ ਤਾਂ ਵੀ ਕੁਝ ਨਹੀਂ। ਜੇ ਘਰ ਨੂੰ ਅੱਗ ਲੱਗੀ ਹੋਵੇ ਤਾਂ ਬੰਦਾ ਥੋੜੀ ਇਹ ਕਹਿੰਦਾ ਹੈ ਕਿ ਹੌਲੀ-ਹੌਲੀ ਬੁਝਾਉ, ਨਹੀਂ, ਕਹਿੰਦਾ ਹੈ ਛੇਤੀ ਬੁਝਾਉ। ਇਸੇ ਤਰੀਕੇ ਦੇ ਨਾਲ ਜੇ ਬੰਦੇ ਨੂੰ ਭਿਅੰਕਰ ਰੋਗ ਹੋਵੇ, ਬਿਮਾਰੀ ਹੋਵੇ ਤਾਂ ਡਾਕਟਰ ਨੂੰ ਥੋੜੀ ਇਹ ਕਹਿੰਦਾ ਹੈ ਕਿ ਹੌਲੀ-ਹੌਲੀ ਠੀਕ ਕਰ। ਨਹੀਂ, ਕਹਿੰਦਾ ਹੈ ਛੇਤੀ ਠੀਕ ਕਰ। ਜੇ ਨਾਮ ਦੀ ਗੱਲ ਹੋਵੇ ਤਾਂ ਕਹਿੰਦੇ ਹਨ ਹੌਲੀ-ਹੌਲੀ ਹੋ ਜਾਏਗਾ। ਤੇਰਾ ਇਸ ਤਰ੍ਹਾਂ ਕਹਿਣ ਤੋਂ ਹੀ ਦਿੱਸਦਾ ਪਿਆ ਹੈ ਕਿ ਤੂੰ ਅਜੇ ਨਾਮ ਨਹੀਂ ਜੱਪ ਸਕਦਾ। ਤ੍ਰਿਸ਼ਨਾ ਦੇ ਭਾਂਬੜ ਤੈਨੂੰ ਜਲਾਈ ਜਾ ਰਹੇ ਹਨ, ਕ੍ਰੋਧ ਦੇ ਭਾਂਬੜ ਤੈਨੂੰ ਜਲਾਈ ਜਾ ਰਹੇ ਹਨ, ਕਹਿੰਦਾ ਹੌਲੀ-ਹੌਲੀ ਹੋਵੇਗਾ, ਕਦੀ ਨਹੀਂ, ਇਹ ਇੱਕ ਸੈਕਿੰਡ ਵਿੱਚ ਹੋਵੇਗਾ। ਇੱਕ ਸੈਕਿੰਡ ਵਿੱਚ ਸਾਰਾ ਕ੍ਰੋਧ ਸ਼ਾਂਤ ਹੋ ਸਕਦਾ ਹੈ, ਇੱਕ ਸੈਕਿੰਡ ਵਿੱਚ ਸਾਰਾ ਸੰਤਾਪ ਸ਼ਾਂਤ ਹੋ ਸਕਦਾ ਹੈ ਪਰ ਸ਼ਰਤ ਹੈ ਮਨ ਇੱਕ ਸੈਕਿੰਡ ਵਿੱਚ ਆ ਜਾਏ। ਕਲਗੀਧਰ ਪਿਤਾ ਦਾ ਵਾਕ ਹੈ-

*ਇਕ ਚਿਤ ਜੇ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨਾ ਆਇਓ॥*

ਇਕ ਸਰੀਰ ਵਿੱਚੋਂ ਕਿਸੇ ਹੋਰ ਸਰੀਰ ਨੂੰ ਜਨਮ ਦੇਣਾ ਹੈ ਤਾਂ ਪੀੜਾ ਵਿਚੋਂ ਤਾਂ ਲੰਘਣਾ ਪਵੇਗਾ। ਆਪਣੇ ਵਿਚੋਂ ਹੀ ਪ੍ਰਮਾਤਮਾ ਨੂੰ ਜਨਮ ਦੇਣਾ ਹੈ ਤਾਂ ਆਤਮ ਪੀੜਾ ਵਿਚੋਂ ਲੰਘਣਾ ਪਵੇਗਾ।



*ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ॥ ੫ ॥ ੩ ॥*

ਇਸ ਤਰ੍ਹਾਂ ਦੀ ਇਸਤਰੀ ਜੋ ਸੱਚ ਵਿੱਚ ਜੁੜ ਗਈ ਤੇ ਸੱਚੀ ਵਡਿਆਈ ਪ੍ਰਾਪਤ ਹੋ ਗਈ, ਪ੍ਰਮਾਤਮਾ ਦੇ ਘਰ ਦੀ ਸ਼ੋਭਾ ਬਣਦੀ ਹੈ, ਉਸਨੂੰ ਮਾਣ ਸਨਮਾਨ ਮਿਲਦਾ ਹੈ। ਭੁੱਲਾਂ ਚੁੱਕਾਂ ਦੀ ਮੁਆਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਜਿਨਿ ਸਾਚੁ ਪਛਾਨਿਆ

ਆਸਾ ਇਕਤੁਕੇ ੪ ॥

*ਸਰਪਨੀ ਤੇ ਊਪਰਿ ਨਹੀ ਬਲੀਆ ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥*
*ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥*
*ਜਿਨਿ ਤ੍ਰਿਭਵਣ ਡਸੀਅਲੇ ਗੁਰ ਪ੍ਰਸਾਦਿ ਡੀਠੀ ॥ ੧ ॥ ਰਹਾਉ ॥*
*ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥*
*ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥*
*ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥*
*ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥ ੩ ॥*
*ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥*
*ਬਲੁ ਅਬਲੁ ਕਿਆ ਇਸ ਤੇ ਹੋਈ ॥ ੪ ॥*
*ਇਹ ਬਸਤੀ ਤਾ ਬਸਤ ਸਰੀਰਾ ॥*
*ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥ ੫ ॥ ੬ ॥ ੧੯ ॥*

(ਅੰਗ ੪੮੦)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤਿ ਜੀਉ ! ਸ੍ਰੀ ਕਬੀਰ ਜੀ ਦਾ ਆਸਾ ਰਾਗ ਵਿਚ ਅਤੇ ਚੌਤਾਲੇ ਵਿੱਚ ਉਚਾਰਨ ਕੀਤਾ ਹੋਇਆ ਇਹ ਮਹਾਂਵਾਕ ਹੈ। ਭਗਤਾਂ ਵਿੱਚੋਂ ਕਬੀਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਆਦਾ ਹੈ। ਕਬੀਰ ਰਾਜਨੀਤੀ 'ਤੇ ਵੀ ਬੋਲਦਾ ਹੈ, ਕਬੀਰ ਸਮਾਜ ਦੇ ਪਾਖੰਡ ਨੂੰ ਵੀ ਉਜਾਗਰ ਕਰਦਾ ਹੈ, ਕਬੀਰ ਧਰਮ ਦੀਆਂ ਗਹਿਰਾਈਆਂ ਨੂੰ ਵੀ ਛੋਂਹਦਾ ਹੈ। ਅੱਜ ਦੇ ਇਸ ਮਹਾਂ ਪਵਿੱਤਰ ਵਾਕ ਵਿੱਚ ਜਿਸ ਵਿਸ਼ੇ ਨੂੰ ਛੋਹਿਆ ਹੈ, ਉਹ ਹੈ ਮਾਇਆ। ਇਸਨੂੰ ਆਮ ਲੋਕੀਂ ਕਹਿੰਦੇ ਹਨ ਇਹ ਤਾਂ ਸੱਪਣੀ ਹੈ। ਕਬੀਰ ਨੇ ਵੀ ਇਥੋਂ

ਗੱਲ ਸ਼ੁਰੂ ਕੀਤੀ ਹੈ ਕਿ ਇਹ ਤਾਂ ਸੱਪਣੀ ਹੈ। ਹਿੰਦੂਆਂ ਨੇ ਇਤਿਹਾਸ ਬਣਾਇਆ ਹੈ ਬੜਾ ਸੋਹਣਾ। ਖੀਰ ਦਾ ਸਾਗਰ ਹੈ, ਦੁੱਧ ਦਾ ਸਮੁੰਦਰ ਹੈ। ਉਸ ਵਿੱਚ ਸ਼ੇਸ਼ਨਾਗ ਹੈ, ਹਜ਼ਾਰਾਂ ਮੂੰਹਾਂ ਵਾਲ ਸੱਪ। ਉਸ ਸੱਪ ਉਪਰ ਵਿਸ਼ਰਾਮ ਕਰ ਰਹੇ ਹਨ ਸ੍ਰੀ ਵਿਸ਼ਨੂੰ। ਚਰਨ ਝੱਸ ਰਹੀ ਹੈ ਲੱਛਮੀ। ਮੈਂ ਅਰਜ਼ ਕਰਾਂ, ਸੰਸਾਰ ਹੀ ਖੀਰ ਦਾ ਸਾਗਰ ਹੈ। ਸੰਸਾਰ ਉਸ ਨਿਰਾਕਾਰ ਦੀ ਛਾਇਆ ਹੈ। ਛਾਂ ਬਾਰੇ ਆਪ ਨੂੰ ਪਤਾ ਹੈ ਕਿ ਛਾਂ ਬਣਦੀ ਹੈ, ਮਿੱਟਦੀ ਹੈ। ਸੰਸਾਰ ਬਣਦਾ ਹੈ, ਮਿੱਟਦਾ ਹੈ। ਜਿੰਨਾ ਵੱਡਾ ਨਿਰਾਕਾਰ ਹੈ, ਉਸਦੀ ਛਾਇਆ ਵੀ ਉੱਨੀ ਵੱਡੀ ਹੈ। ਜਿੰਨਾ ਬਲਵਾਨ ਉਹ ਆਪ ਹੈ ਤੇ ਨਿਰਬਲ ਛਾਇਆ ਵੀ ਨਹੀਂ ਹੈ। ਜੇ ਨਿਰਾਕਾਰ ਮਹਾਂ-ਰਸ ਹੈ ਤਾਂ ਬੇ-ਰੱਸ ਮਾਇਆ ਵੀ ਨਹੀਂ ਹੈ। ਅਜਿਹਾ ਰੱਸ ਕਿ ਕਿਸੇ ਨੂੰ ਅੱਗੇ ਜਾਣ ਹੀ ਨਹੀਂ ਦਿੰਦਾ। ਇਸ ਵਾਸਤੇ ਕਬੀਰ ਤਰਕ ਵੀ ਕਰਦੇ ਹਨ ਕਿ ਕਿਉਂ ਇਸਨੂੰ ਸੱਪਣੀ ਕਹਿੰਦੇ ਹਨ।

ਮੈਂ ਅਰਜ਼ ਕਰਾਂ, ਵਾਕਿਆ ਹੀ ਇਹ ਕਿਸੇ ਲਈ ਸੱਪਣੀ ਹੈ। ਧੰਨ ਗੁਰੂ ਅਮਰਦਾਸ ਜੀ ਵੀ ਫ਼ੁਰਮਾਣ ਕਰਦੇ ਹਨ-

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥*

(ਅੰਗ ੬੪੩)

ਦੰਦ ਤਾਂ ਕੋਈ ਨਹੀਂ ਪਰ ਖਾ ਗਈ। ਸਾਗਰ ਦਾ ਪਾਣੀ ਨਹੀਂ ਨਾਪਿਆ ਜਾ ਸਕਦਾ। ਕੋਈ ਸੰਸਾਰ ਦੇ ਪਦਾਰਥਾਂ ਦੀ ਗਿਣਤੀ ਕਰ ਸਕਦੇ ਹੋ? ਮਨੁੱਖ ਮਿੱਟ ਜਾਂਦਾ ਹੈ, ਸੋਨਾ ਚਾਂਦੀ ਨਹੀਂ ਮਿੱਟਦਾ। ਮਨੁੱਖ ਖ਼ਤਮ ਹੋ ਜਾਂਦਾ ਹੈ, ਸੰਸਾਰ ਦੇ ਰਸ ਨਹੀਂ ਖ਼ਤਮ ਹੁੰਦੇ। ਬੇਅੰਤ ਹੈ ਉਹ ਪ੍ਰਮਾਤਮਾ ਤੇ ਬੇਅੰਤ ਹੈ ਉਸਦੀ ਮਾਇਆ। ਇਹ ਪਦਾਰਥਾਂ ਦਾ ਸਾਗਰ ਹੈ ਪਰ ਨਿਰਾ ਪਦਾਰਥਾਂ ਦਾ ਸਾਗਰ ਨਹੀਂ, ਇਸ ਸਾਗਰ ਵਿੱਚ ਹਜ਼ਾਰਾਂ ਮੂੰਹਾਂ ਵਾਲਾ ਸੱਪ ਵੀ ਹੈ ਸ਼ੇਸ਼ ਨਾਗ। ਹਜ਼ਾਰਾਂ ਤਰ੍ਹਾਂ ਦੇ ਦੁੱਖ ਕਲੇਸ਼ ਵੀ ਹਨ। ਆਰਾਮ ਕਿਸਨੂੰ ਮਿਲ ਸਕਦਾ ਹੈ? ਜੋ ਇਸ ਸ਼ੇਸ਼ਨਾਗ ਦੇ ਉਪਰ ਆਪਣੀ ਸੇਜਾ ਬਣਾ ਲਵੇ। ਭਾਵ ਪਦਾਰਥਾਂ ਤੋਂ ਤੇ ਦੁੱਖਾਂ ਤੋਂ ਉੱਚਾ ਉੱਠ ਜਾਏ।

ਧਾਰਮਿਕ ਮਨੁੱਖ ਤਨ ਤੋਂ, ਮਨ ਤੋਂ ਉਪਰ ਉਠਿਆ ਹੁੰਦਾ ਹੈ। ਸਾਰੀ ਦੁਨੀਆਂ ਤਨ ਦਾ ਜੀਵਨ ਜੀਅ ਰਹੀ ਹੈ, ਮਨ ਦਾ ਜੀਵਨ ਜੀਅ ਰਹੀ ਹੈ ਪਰ ਉਹ ਉੱਚਾ ਉਠਿਆ ਹੋਇਆ ਹੈ। ਇਸ ਲਈ ਸੰਸਾਰ ਉਸ ਨਾਲ ਸੰਘਰਸ਼ ਕਰੇਗਾ। ਕਿਉਂ? ਉਹ ਸੰਸਾਰ ਦੀਆਂ ਮਨੌਤਾਂ ਨੂੰ ਨਹੀਂ ਮੰਨਦਾ। ਜ਼ਿੰਦਾ ਮਨੁੱਖ ਨੂੰ ਖ਼ਤਰਾ ਹੁੰਦਾ ਹੈ, ਮੁਰਦਿਆਂ ਨੂੰ ਕੀ ਖ਼ਤਰਾ। ਜੇ ਬਾਹਰ ਬੰਬ ਪੈ ਰਹੇ ਹਨ ਤਾਂ ਕਬਰ ਵਿੱਚ ਪਏ ਮੁਰਦੇ ਨੂੰ ਕੀ ਖ਼ਤਰਾ ਹੈ। ਜੇ ਆਖੋ ਮੋਟੇ ਮੋਟੇ ਗੜ੍ਹੇ ਪੈ ਰਹੇ ਹਨ ਤਾਂ ਕਬਰ ਵਿੱਚ ਪਏ ਹੋਏ ਮੁਰਦੇ ਨੂੰ ਕੀ ਖ਼ਤਰਾ ਹੈ। ਮਰੇ ਹੋਏ ਨੂੰ ਖ਼ਤਰਾ ਨਹੀਂ ਹੁੰਦਾ, ਜ਼ਿੰਦਾ ਮਨੁੱਖ ਨੂੰ ਖ਼ਤਰਾ ਹੁੰਦਾ ਹੈ। ਕਿਸੇ ਕੋਲ ਜ਼ਿੰਦਗੀ ਆਮ ਮਨੁੱਖਾਂ ਨਾਲੋਂ ਕੁਝ ਵੱਡੀ ਹੁੰਦੀ ਹੈ। ਕੁਝ ਧਨ ਸੰਮਪਦਾ ਜ਼ਿਆਦਾ ਹੋਵੇਗੀ, ਕੁਝ ਪ੍ਰਭੁੱਤਾ ਜ਼ਿਆਦਾ ਹੋਵੇਗੀ। ਆਮ ਬੰਦੇ ਨਾਲੋਂ ਸ਼ਕਤੀ ਜ਼ਿਆਦਾ ਹੈ ਤਾਂ ਖ਼ਤਰਾ ਵੀ ਜ਼ਿਆਦਾ ਹੈ। ਕਮਜ਼ੋਰ ਮਨੁੱਖ ਨੂੰ ਖ਼ਤਰਾ ਨਹੀਂ, ਕਿਉਂਕਿ ਕਮਜ਼ੋਰ ਮਨੁੱਖ ਗ਼ੁਲਾਮ ਹੁੰਦਾ ਹੈ। ਜਿੰਨਾ ਸੁਤੰਤਰ ਮਨੁੱਖ ਹੋਵੇਗਾ,

ਉੱਨਾ ਗ਼ੁਲਾਮ ਹੋਵੇਗਾ। ਜਲਦੇ ਹੋਏ ਦੀਵੇ ਨੂੰ ਖ਼ਤਰਾ ਹੈ, ਤੂਫ਼ਾਨੀ ਹਵਾਵਾਂ ਨਾਲ ਬੁੱਝ ਸਕਦਾ ਹੈ, ਪਰ ਜਿਹੜਾ ਦੀਵਾ ਪਹਿਲੇ ਹੀ ਬੁੱਝਿਆ ਹੋਇਆ ਹੈ, ਉਸਨੂੰ ਕੀ ਖ਼ਤਰਾ ਹੈ। ਇੱਕ ਖਿੜੇ ਹੋਏ ਫੁੱਲ ਨੂੰ ਖ਼ਤਰਾ ਹੈ। ਉਸਦੀ ਕੋਮਲਤਾ, ਉਸਦਾ ਸੁਹੱਪਣ, ਉਸਦੀ ਮਹਿਕ ਤੋਂ ਮੁਤਾਸਰ ਹੋ ਕੇ ਕੋਈ ਤੋੜ ਸਕਦਾ ਹੈ।

ਸੰਸਾਰ ਵਿੱਚ ਕੋਈ ਔਗੁਣਾਂ ਦੀ ਇੰਨੀ ਵਿਰੋਧਤਾ ਨਹੀਂ ਹੁੰਦੀ ਜਿੰਨੀ ਗੁਣਾਂ ਦੀ ਹੁੰਦੀ ਹੈ। ਕੋਈ ਕਠੋਰਤਾ ਦੀ ਇੰਨੀ ਵਿਰੋਧਤਾ ਨਹੀਂ ਹੁੰਦੀ ਜਿੰਨੀ ਦਇਆ ਦੀ ਵਿਰੋਧਤਾ ਹੁੰਦੀ ਹੈ। ਗੁਣ ਤਾਂ ਜਲਦਾ ਹੋਇਆ ਦੀਵਾ ਹੈ, ਖ਼ਤਰੇ ਵਿੱਚ ਹੈ। ਔਗੁਣ ਤਾਂ ਬੁੱਝਿਆ ਹੋਇਆ ਦੀਵਾ ਹੈ, ਹੈ ਹੀ ਕੁਝ ਨਹੀਂ। ਫੁੱਲ ਖ਼ਤਰੇ ਵਿੱਚ ਹੈ, ਪਰ ਉਸਦੇ ਨਾਲ ਲੱਗੇ ਹੋਏ ਕੰਡੇ ਨੂੰ ਕੋਈ ਖ਼ਤਰਾ ਨਹੀਂ। ਅਵਤਾਰੀ ਪੁਰਸ਼ ਸੰਤ ਜਨ ਖ਼ਤਰੇ ਵਿੱਚ ਹੁੰਦੇ ਹਨ ਕਿਉਂਕਿ ਕੋਮਲਤਾ ਹੈ। ਸਾਰਾ ਜੀਵਨ ਸੰਘਰਸ਼ ਵਿੱਚ ਲੰਘਿਆ ਧੰਨ ਗੁਰੂ ਗੋਬਿੰਦ ਸਿੰਘ ਜੀ ਦਾ। ਤੱਤੀ ਤਵੀ 'ਤੇ ਬੈਠੇ ਹਨ ਗੁਰੂ ਅਰਜਨ ਦੇਵ ਜੀ ਮਹਾਰਾਜ। ਗਵਾਲੀਅਰ ਦੇ ਕਿਲ੍ਹੇ ਵਿੱਚ ਬੰਦ ਹਨ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ। ਗੁਰੂ ਨਾਨਕ ਕਦੀ ਬਾਬਰ ਦੀ ਜੇਲ੍ਹ ਵਿੱਚ ਹਨ, ਕਦੀ ਗ਼ੁਲਾਮਾਂ ਦੀ ਮੰਡੀ ਵਿੱਚ ਖੜੇ ਕੀਤੇ ਗਏ ਹਨ, ਕਿਤੇ ਪੱਥਰ ਮਾਰੇ ਗਏ ਹਨ, ਕਿਤੇ ਖੂਹ ਵਿੱਚ ਸੁੱਟੇ ਗਏ ਹਨ।

ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਬਾਣੀ ਦੇ ਟੀਕਾਕਾਰ ਹਨ, ਪਰ ਲਗਭਗ ਸਨਾਤਨ ਮੱਤ ਦੇ ਧਰਮ ਗ੍ਰੰਥਾਂ ਦੇ ਵੀ ਟੀਕਾਕਰ ਹਨ। ਭਾਵਰ ਸਾਮਰਤ ਦੇ ਵਿੱਚ ਉਹ ਅਜਿਹਾ ਕਹਿੰਦੇ ਹਨ

*ਜਿਹ ਨਾਮ ਉਚਾਰਤ ਦੂਖ ਮਿਟੇ ਹਉ ਰਾਮ ਗਏ ਪਦ ਸਿਉ ਬਨ ਮਾਹੀ॥*

ਜਿਸਦਾ ਨਾਮ ਲੈਂਦਿਆਂ ਭਗਤਾਂ ਨੂੰ ਸ਼ਾਂਤੀ ਮਿਲਦੀ ਹੈ, ਰਾਮ ਆਖਦਿਆਂ ਸਕੂਨ ਮਿਲਦਾ ਹੈ, ਇਸ ਮਰਯਾਦਾ ਪ੍ਰਸ਼ੋਤਮ ਨਾਲ ਜੁੜ ਕੇ ਕਈਆਂ ਨੂੰ ਅਨੰਦ ਮਿਲਦਾ ਹੈ, ਪਰ ਉਹ ਰੋਂਦੇ ਹੋਏ ਬਨਵਾਸ ਜਾ ਰਹੇ ਹਨ।

*ਰੋਵੈ ਰਾਮੁ ਨਿਕਾਲਾ ਭਇਆ॥*

(ਅੰਗ ੯੫੩)

*ਮਥੁਰਾ ਕਜਿ ਕਾਨ ਬਣੀ ਅਪਦਾ ਮੁਚਕੰਦ ਹਰੀ ਤਿਨ ਕੀ ਗਿਰ ਮਾਹੀ॥*

ਜਿਵੇਂ ਜਰਾਸੰਧ, ਕੰਸ ਦਾ ਸਹੁਰਾ ਲੰਮਾ ਚੌੜਾ ਲਾਉ ਲਸ਼ਕਰ ਲੈ ਕੇ ਮਥੁਰਾ ਆਇਆ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਤਾਂ ਛੱਡਣੀ ਪੈ ਗਈ ਮਥੁਰਾ। ਜਰਾਸੰਧ ਦਾ ਮੁਕਾਬਲਾ ਕਰਨਾ ਔਖਾ ਸੀ। ਜਿਵੇਂ ਹੀ ਜਰਾਸੰਦ ਨੂੰ ਪਤਾ ਲੱਗਿਆ, ਉਸਨੇ ਪਿੱਛਾ ਕੀਤਾ ਕ੍ਰਿਸ਼ਨ ਦਾ। ਕ੍ਰਿਸ਼ਨ ਜੀ ਨੂੰ ਫਿਰ ਮੌਕਾ ਗ਼ਨੀਮਤ ਮਿਲ ਗਿਆ। ਇਸੇ ਤਰ੍ਹਾਂ ਘਿਰੇ ਸਨ ਅਨੰਦਪੁਰ ਵਿੱਚ 80 ਹਜ਼ਾਰ ਦਾ ਘੇਰਾ ਤੇ ਅੰਦਰ ਗੁਰੂ ਗੋਬਿੰਦ ਸਿੰਘ। ਗੋਵਰਧਨ ਪਹਾੜ ਦੇ ਨੇੜੇ ਗੁਫਾ ਵਿੱਚ ਬੈਠਾ ਸੀ

ਰਿਸ਼ੀ ਮੁਚਕੰਦ ਤੇ ਕ੍ਰਿਸ਼ਨ ਜੀ ਭੱਜ ਕੇ ਉਸਦੇ ਪਿੱਛੇ ਲੇਟ ਗਏ ਕਿ ਦਿਖਾਈ ਨਾ ਦੇਣ। ਸੈਨਾ ਲੰਘ ਗਈ। ਇਸ ਤਰ੍ਹਾਂ ਬਚੇ। ਸਾਰਾ ਦਿਨ ਪਿੱਛੇ ਲੇਟੇ ਰਹੇ।

*ਬਲਬੀਰ ਪਿਤਾ ਰਘੁਵੀਰ ਪਿਤਾ ਦੁਖ ਲੋਗ ਸਮਾਨ ਲਹੇ ਭਉ ਮਾਹੀ॥*
*ਕਹੁ ਰੇ ਮਨ ਕੌਣ ਸੁਖੀ ਜਗ ਮੇ ਤਨ ਧਾਰ ਕੇ ਜੋ ਦੁਖ ਪਾਵਤ ਨਾਹੀ॥*

ਇੱਕ ਵੀ ਮਨੁੱਖ ਦਿਖਾ ਦਿਉ ਗੁਰੂ, ਪੀਰ, ਪੈਗੰਬਰ ਤੇ ਆਮ ਸੰਸਾਰੀ ਲੋਕ, ਮਨੁੱਖਾ ਤਨ ਪ੍ਰਾਪਤ ਹੋਇਆ ਹੋਵੇ ਤੇ ਦੁਖੀ ਨਾ ਹੋਇਆ ਹੋਵੇ। ਤਨ ਰੋਗਾਂ ਦੀ ਖਾਨ ਹੈ। ਬੁਢੇਪੇ ਦਾ ਰੋਗ ਪ੍ਰਗਟ ਹੋ ਕੇ ਇਕ ਦਿਨ ਤਨ ਨੂੰ ਨਾਸ਼ ਕਰੇਗਾ। ਮਨ ਕਲੇਸ਼ ਦਾ ਅਖਾੜਾ ਹੈ।

ਸੰਤ, ਅਵਤਾਰ, ਗੁਰੂ ਤਨ ਦੇ ਤੱਲ 'ਤੇ ਨਹੀਂ ਜਿਉਂਦੇ, ਮਨ ਦੇ ਤੱਲ ਤੇ ਨਹੀਂ ਜਿਉਂਦੇ। ਇਹ ਦੋਹਾਂ ਤੋਂ ਉੱਚੇ ਉੱਠ ਜਾਂਦੇ ਹਨ। ਭਗਤ ਵੀ ਤਨ ਦੇ ਕਲੇਸ਼ ਤੇ ਮਨ ਦੇ ਗੁਨਾਹ ਪ੍ਰਮਾਤਮਾ ਦੇ ਅੱਗੇ ਰੱਖ ਦਿੰਦੇ ਹਨ। ਇਸਨੂੰ ਇਕ ਸੂਫ਼ੀ ਖ਼ਿਆਲਾਂ ਦੇ ਮਾਲਕ ਜੋਸ਼ ਇਸ ਢੰਗ ਨਾਲ ਬਿਆਨ ਕਰਦੇ ਹਨ-

*ਖ਼ੁਦਾ ਕੋ ਸੌਂਪ ਦੋ ਐ ਜੋਸ਼ ਪਿਟਾਰਾ ਗੁਨਾਹੋਂ ਕਾ।*

ਕਹਿੰਦਾ ਹੈ ਇਹ ਗੁਨਾਹਾਂ ਦੀ ਪੰਡ ਉਸ ਖ਼ੁਦਾ ਦੇ ਕਦਮਾਂ ਵਿੱਚ ਰੱਖ ਦੇ। ਤੇਰੇ ਗੁਨਾਹ ਹੋਰ ਕਿਸੇ ਨੇ ਨਹੀਂ ਲੈਣੇ ਸਿਵਾਏ ਖ਼ੁਦਾ ਤੋਂ। ਤੇਰੇ ਗੁਨਾਹਾਂ ਕਰਕੇ ਸਮਾਜ ਤੈਨੂੰ ਸਜ਼ਾ ਦੇ ਸਕਦਾ ਹੈ। ਪਰ ਇਹ ਅਜਿਹਾ ਵੀ ਹੈ ਕਿ ਕਿੰਨੇ ਗੁਨਾਹ ਕਿਉਂ ਨਾ ਹੋਣ, ਫਿਰ ਵੀ ਤੈਨੂੰ ਗਲਵਕੜੀ ਵਿੱਚ ਲੈ ਸਕਦਾ ਹੈ। ਗੰਦਗੀ ਵਿੱਚ ਲਿਬੜਿਆ ਹੋਇਆ ਮਾਸੂਮ ਬੱਚਾ, ਮਮਤਾ ਦੀ ਮਾਰੀ ਮਾਂ ਚੁੱਕ ਲੈਂਦੀ ਹੈ। ਇੰਨਾ ਭਾਰ ਆਪਣੇ ਸਿਰ 'ਤੇ ਕਦੋਂ ਤੱਕ ਚੁੱਕੇਂਗਾ? ਸੁੱਟ ਪਰੇ। ਕਿੱਥੇ ਸੁੱਟਾਂ? ਖ਼ੁਦਾ ਦੇ ਕਦਮਾਂ ਵਿੱਚ ਹੀ ਰੱਖ ਦੇ, ਉਹੀ ਤੇਰੇ ਗੁਨਾਹ ਲੈ ਸਕਦਾ ਹੈ। ਇਸ ਤੋਂ ਇਲਾਵਾ ਤੇਰੇ ਗੁਨਾਹਾਂ ਨੂੰ ਲੈਣ ਵਾਲਾ ਹੋਰ ਕੋਈ ਨਹੀਂ। ਇਸ ਤਰ੍ਹਾਂ ਦੇ ਮਹਾਂਪੁਰਸ਼ ਪਾਪ ਤੋਂ, ਦੁੱਖ ਤੋਂ, ਸੰਤਾਪ ਤੋਂ ਉੱਚੇ ਜੀਊਂਦੇ ਹਨ। ਇਸਨੂੰ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਇਸ ਤਰ੍ਹਾਂ ਬਿਆਨ ਕਰਦੇ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥*

(ਅੰਗ ੬੩੩)

ਤਨ ਦੀਆਂ ਖ਼ੁਸ਼ੀਆਂ ਤੋਂ, ਮਨ ਦੇ ਖੇੜੇ ਤੋਂ, ਤਨ ਦੇ ਰੋਗਾਂ ਤੋਂ, ਮਨ ਦੇ ਸੋਗਾਂ ਤੋਂ, ਮਨ ਦੀਆਂ ਖ਼ੂਬੀਆਂ ਤੋਂ ਇਹ ਲੋਕ ਉੱਪਰ ਜੀਅ ਉੱਠੇ। ਪਰ ਇਹਨਾਂ ਦੇ ਤਨ ਤੇ ਮਨ ਨੂੰ ਸੰਸਾਰ ਚੋਟ ਕਿਉਂ ਪਹੁੰਚਾਉਂਦਾ ਹੈ? ਕੋਮਲਤਾ ਹੈ, ਸੁਹੱਪਣ ਹੈ, ਸੁਗੰਧ ਹੈ, ਗੁਣ ਹੈ।

ਬਨਾਰਸ ਦੇ ਵਾਸੀ, ਹਰਿਦੁਆਰ ਦੇ ਵਾਸੀ ਗੁਰੂ ਨਾਨਕ 'ਤੇ ਤਰਕ ਕਰਦੇ ਹਨ ਕਿ ਤੁਸੀਂ ਪਰੰਪਰਾਵਾਂ ਨੂੰ ਤੋੜਦੇ ਕਿਉਂ ਹੋ? ਮਹਾਰਾਜ ਕਹਿਣ ਲੱਗੇ, ਮੈਂ ਤੋੜਦਾ ਤਾਂ ਨਹੀਂ ਪਰ ਮੈਂ ਪਰੰਪਰਾਵਾਂ ਦੇ ਰਸਤੇ 'ਤੇ ਚੱਲਦਾ ਵੀ ਨਹੀਂ। ਕਿਉਂ ਨਹੀਂ ਚੱਲਦੇ? ਮੇਰਾ ਰਸਤਾ ਸਤਿ ਹੈ, ਪਰੰਪਰਾ ਨਹੀਂ। ਮੇਰੀ ਸਚਾਈ ਨਾਲ ਕੋਈ ਪਰੰਪਰਾ ਮੇਲ ਖਾ ਜਾਏ, ਉਹ ਗੱਲ ਵੱਖਰੀ ਹੈ। ਮੈਂ ਪਰੰਪਰਾਵਾਦੀ ਨਹੀਂ, ਮੈਂ ਸਤਿਵਾਦੀ ਹਾਂ। ਹੁਣ ਪਰੰਪਰਾਵਾਦੀ ਮੁਖ਼ਾਲਫ਼ਤ ਕਰਨਗੇ। ਲੋਕੀਂ ਤਾਂ ਪਰੰਮਪਰਾ ਵਿੱਚ ਜੀਊਂਦੇ ਹਨ, ਸੱਚ ਵਿੱਚ ਥੋੜੀ ਜੀਊਂਦੇ ਹਨ। ਜਦੋਂ ਇੰਨੀ ਮੁਖ਼ਾਲਫ਼ਤ ਹੋਵੇਗੀ ਤਾਂ ਤਨ ਨੂੰ ਚੋਟ ਵੀ ਲੱਗ ਸਕਦੀ ਹੈ। ਮੇਰੇ ਦੇਖਣ ਵਿੱਚ ਜੋ ਬਹੁਤ ਪੂਜੇ ਜਾ ਰਹੇ ਹਨ, ਬੜੇ ਬੜੇ ਜਲੂਸ ਨਿਕਲਦੇ ਹਨ, ਲੋਕੀਂ ਜਿਨ੍ਹਾਂ ਨੂੰ ਸਿਰਾਂ 'ਤੇ ਚੁੱਕੀ ਫਿਰਦੇ ਹਨ, ਇਹ ਯਕੀਨ ਜਾਣੋਂ, ਮੁਰਦਿਆਂ ਨੂੰ ਢੋਂਦੇ ਪਏ ਹਨ। ਇਹਨਾਂ ਕੋਲ ਜ਼ਿੰਦਗੀ ਕੋਈ ਨਹੀਂ। ਇਹ ਪਰੰਪਰਾਵਾਦੀ ਹਨ। ਜਿਵੇਂ ਸੰਸਾਰ ਜਿਊਂਦਾ ਪਿਆ ਹੈ, ਉਸੇ ਤਰ੍ਹਾਂ ਹੀ ਜੀਊਂਦੇ ਹਨ। ਪਰ ਜਿਵੇਂ ਦੀ ਸਚਾਈ ਹੈ ਉਸੇ ਤਰ੍ਹਾਂ ਕਰਨਾ ਹੈ, ਇਹ ਗੁਰੂ ਨਾਨਕ ਦਾ ਨੁਕਤਾ-ਨਿਗਾਹ ਹੈ।

ਸੰਸਾਰ ਵਿੱਚ ਇੱਕ ਦੁੱਖ ਨਹੀਂ ਹੈ। ਇਹ ਅਜਿਹਾ ਸੱਪ ਹੈ ਜਿਸਦੇ ਹਜ਼ਾਰ ਮੂੰਹ ਹਨ। ਉਸਦੇ ਇੱਕ ਮੂੰਹ ਤੋਂ ਬੱਚਦੇ ਹਾਂ ਤਾਂ ਦੂਜਾ ਮੂੰਹ ਅੱਗੇ ਆਉਂਦਾ ਹੈ। ਪਦਾਰਥਾਂ ਦਾ ਆਪਣਾ ਰੱਬ ਹੈ। ਇਹ ਰੱਸ ਇੰਦਰਿਆਂ ਦਾ ਰੱਸ ਕਹਿਲਾਉਂਦਾ ਹੈ। ਧਿਆਨ ਦੇ ਉਪਰ ਜੀਵਨ ਦੀ ਸ਼ਕਤੀ ਅਸਵਾਰ ਹੋ ਜਾਏ ਤਾਂ ਜੋ ਸਾਡੇ ਅੰਦਰ ਸੁਰਤੀ ਸ਼ਕਤੀ ਹੈ ਇਹ ਜਦੋਂ ਧਿਆਨ 'ਤੇ ਅਸਵਾਰ ਹੋ ਕੇ ਇੰਦਰਿਆਂ ਦੇ ਰਾਹੀਂ ਬਾਹਰ ਜਾਂਦੀ ਹੈ ਤਾਂ ਕੁਝ ਰੱਸ ਬਣਦਾ ਹੈ। ਬਿਖੇ-ਨਾਦ ਦਾ ਆਪਣਾ ਰਸ ਹੈ, ਗੰਦੇ ਗੀਤਾਂ ਦਾ ਆਪਣਾ ਰਸ ਹੈ। ਕੋਈ ਕੀਰਤਨੀਏ ਇੰਨੇ ਪ੍ਰਸਿੱਧ ਨਹੀਂ ਹਨ, ਜਿੰਨੇ ਗੰਦੇ ਗੀਤ ਗਾਉਣ ਵਾਲੇ ਪ੍ਰਸਿੱਧ ਹਨ। ਨਿੰਦਾ-ਉਸਤਤ ਦਾ ਰੱਸ ਬਣ ਜਾਂਦਾ ਹੈ। ਇਹ ਕੰਨ ਕਿਸੇ ਦੀ ਉਸਤਤ ਵੀ ਸੁਣਨਾ ਚਾਹੁੰਦੇ ਹਨ, ਕਿਸੇ ਦੀ ਨਿੰਦਾ ਵੀ ਸੁਣਨਾ ਚਾਹੁੰਦੇ ਹਨ। ਕਥਾ ਕੀਰਤਨ ਤੇ ਪੰਜ ਦੱਸ ਮਿੰਟ ਲੇਟ ਹੋ ਜਾਣ, ਬੰਦਾ ਔਖਾ ਹੋ ਜਾਂਦਾ ਹੈ ਤੇ ਕਿਸੇ ਦੀ ਨਿੰਦਾ ਛੇੜ ਦੇਈਏ, ਭਾਵੇਂ ਘੰਟਿਆਂ ਤੱਕ ਸੁਣ ਲਈਏ। ਸ਼ਕਤੀ ਧਿਆਨ 'ਤੇ ਅਸਵਾਰ ਹੋ ਕੇ ਜਦੋਂ ਜ਼ਬਾਨ ਦੇ ਰਾਹੀਂ ਬਾਹਰ ਜਾਂਦੀ ਹੈ ਤਾਂ ਭੋਜਨ ਦਾ ਰੱਸ ਬਣਦਾ ਹੈ, ਪਦਾਰਥਾਂ ਦਾ ਰੱਸ ਬਣਦਾ ਹੈ। ਨਾਸਿਕਾ ਦੇ ਰਾਹੀਂ ਜਦੋਂ ਬਾਹਰ ਜਾਂਦੀ ਹੈ ਗੰਧ ਤਾਂ ਸੁਗੰਧ ਦਾ ਰਸ ਬਣਦਾ ਹੈ। ਸੰਸਾਰ ਵਿੱਚ ਕੋਈ ਰੂਪ ਦਾ ਅੰਤ ਹੈ, ਨਾਦ ਦਾ ਅੰਤ ਹੈ, ਸੁਗੰਧੀ ਦਾ ਅੰਤ ਹੈ, ਕੋਈ ਸਪਰਸ਼ਤਾ ਦਾ ਅੰਤ ਹੈ। ਬੇਸ਼ੁਮਾਰ ਹੈ, ਇਹ ਤਾਂ ਖੀਰ ਦਾ ਸਾਗਰ ਹੈ। ਪਰ ਭੋਗਨ ਤਾਂ ਰੋਗਨ। ਸੀਮਾ ਤੋਂ ਵੱਧ ਇੰਦਰਿਆਂ ਦਾ ਇਹ ਰੱਸ ਜੇਕਰ ਕੋਈ ਭੋਗੇਗਾ ਤਾਂ ਰੋਗੀ ਹੋ ਜਾਵੇਗਾ। ਫਿਰ ਕੀ ਕਰੀਏ? ਪਰ ਨਿੰਦਾ ਵੀ ਨਹੀਂ। ਕਾਰਨ? ਇਹ ਸੰਸਾਰ ਨਿਰੰਕਾਰ ਦੀ ਛਾਇਆ ਹੈ। ਧੁੱਪ ਦੇ ਸਤਾਏ ਹੋਏ ਮਨੁੱਖ ਨੂੰ ਛਾਇਆ ਵਿੱਚ ਆਰਾਮ ਮਿਲਦਾ ਹੈ। ਪਰ ਥੋੜਾ ਆਰਾਮ ਮਿਲ ਗਿਆ ਹੈ, ਪੇਟ ਦੀ ਭੁੱਖ ਨਹੀਂ ਮਿਟੇਗੀ ਇਸ ਛਾਂ ਨਾਲ। ਦਰੱਖ਼ਤ 'ਤੇ ਜਿਹੜੇ ਉੱਚੇ ਉੱਚੇ ਫਲ ਲੱਗੇ ਹਨ, ਉੱਠਣਾ ਪਏਗਾ, ਹੱਥ ਉੱਚਾ ਕਰਨਾ

ਪਏਗਾ, ਫਲ ਤੋੜਨਾ ਪਏਗਾ, ਫਿਰ ਖਾਂਦਿਆਂ ਕਿਤੇ ਭੁੱਖ ਮਿੱਟੇਗੀ, ਉਂਝ ਨਹੀਂ। ਆਰਾਮ ਧਨ ਪਦਾਰਥਾਂ ਤੋਂ ਮਿਲ ਜਾਂਦਾ ਹੈ, ਇੰਦਰਿਆਂ ਦੇ ਰਸ ਵੀ ਥੋੜੀ ਛਾਇਆ ਹਨ।

ਦਰੱਖਤਾਂ ਤੋਂ ਕਈ ਫਲ ਆਪਣੇ ਆਪ ਜ਼ਮੀਨ 'ਤੇ ਡਿੱਗਦੇ ਹਨ ਪਰ ਪ੍ਰਭੂ ਦੇ ਨਾਮ ਦਾ ਫਲ ਆਪਣੇ ਆਪ ਮੂੰਹ ਦੇ ਵਿੱਚ ਨਹੀਂ ਪੈਂਦਾ, ਜੱਪਣਾ ਪੈਂਦਾ ਹੈ। ਜਿਹੜੀ ਚੀਜ਼ ਬਿਨਾਂ ਮਿਹਨਤ ਦੇ ਮਿਲ ਜਾਏ ਤੇ ਜਲਦੀ ਮਿਲ ਜਾਏ ਤਾਂ ਮਨੁੱਖ ਕਦਰ ਨਹੀਂ ਕਰਦਾ। ਇਸ ਲਈ ਸਭ ਤੋਂ ਔਖਾ ਹੈ।

*ਆਖਣਿ ਅਉਖਾ ਸਾਚਾ ਨਾਉ॥*

(ਅੰਗ ੩੪੯)

ਬੜਾ ਔਖਾ ਹੈ। ਇਹ ਤਾਂ ਜੱਪਣਾ ਪਏਗਾ, ਇਹ ਤਾਂ ਸਾਧਨਾ ਕਰਨੀ ਪਏਗੀ। ਕਿਉਂਕਿ ਸਾਧਨਾ ਕਰਕੇ ਇਹ ਸੱਪ ਤਾਂ ਅਸਵਾਰ ਹੀ ਹੋ ਗਿਆ ਹੈ, ਲੇਟ ਗਿਆ ਹੈ। ਉਸਦਾ ਮੂੰਹ ਵੀ ਥੱਲੇ ਹੋ ਗਿਆ ਹੈ, ਪਦਾਰਥ ਵੀ ਥੱਲੇ, ਇਹ ਸੰਸਾਰ ਤੋਂ ਉੱਚੀ ਸੁਰਤ ਵਾਲੇ ਮਨੁੱਖ ਦੀ ਮਨੋ-ਬਿਰਤੀ ਹੁੰਦੀ ਹੈ। ਇਹ ਸੰਸਾਰ ਦੇ ਤੱਲ 'ਤੇ ਨਹੀਂ ਜੀਊਂਦਾ, ਨਿਰੰਕਾਰ ਦੇ ਤੱਲ 'ਤੇ ਜੀਊਂਦਾ ਹੈ। ਇਹ ਇੰਦਰਿਆਂ ਦੇ ਰਸ ਦੇ ਤੱਲ 'ਤੇ ਨਹੀਂ ਜਿਊਂਦਾ, ਇਹ ਇੰਦਰਿਆਂ ਨੂੰ ਜਿੱਤ ਕੇ ਆਤਮ ਰਸ ਦੇ ਤੱਲ 'ਤੇ ਜੀਊਂਦਾ ਹੈ। ਜੋ ਇੰਦਰਿਆਂ ਦੇ ਰਸ ਵਿੱਚ ਜੀਅ ਰਿਹਾ ਹੈ, ਇੰਦਰ ਹੈ। ਹਰ ਬੰਦਾ ਇੰਦਰ ਹੈ। ਕੋਈ ਜ਼ਬਾਨ ਦੇ ਰਸ ਵਿੱਚ ਫੱਸਿਆ ਹੋਇਆ ਹੈ, ਕੋਈ ਅੱਖਾਂ ਦੇ ਰਸ ਵਿੱਚ, ਕੋਈ ਕੰਨਾਂ, ਖਲੜੀ, ਨਾਸਿਕਾ ਦੇ ਰਸ ਵਿੱਚ। ਇਹ ਰਸ ਵੀ ਪ੍ਰਭੂ ਨੇ ਆਪ ਪਾਇਆ ਹੈ।



ਮਨੁੱਖ ਦੇ ਅੰਦਰ ਇਹ ਪੰਜ ਬੜੇ ਪ੍ਰਧਾਨ ਰਸ ਹਨ ਪਰ ਇਹੋ ਜਿਹੇ ਜੀਵ ਪ੍ਰਭੂ ਨੇ ਬਣਾਏ ਹਨ ਕਿ ਇੱਕ ਇੱਕ ਰਸ ਉਹਨਾਂ ਦੇ ਅੰਦਰ ਪ੍ਰਧਾਨ ਹੈ-

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪਾਂਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥*

(ਅੰਗ ੪੮੬)

ਅੱਖਾਂ ਦਾ ਰੱਸ ਪਤੰਗੇ ਕੋਲ ਹੈ, ਜ਼ਬਾਨ ਦਾ ਰਸ ਮੀਨ ਕੋਲ ਹੈ। ਕਹਿੰਦੇ ਹਨ ਮੱਛੀ ਜ਼ਬਾਨ ਦਾ ਰਸ ਮਾਣ ਲੈਂਦੀ ਹੈ, ਮਨੁੱਖ ਨਹੀਂ ਮਾਣ ਸਕਦਾ। ਉਸਦੀ ਸਾਰੀ ਸ਼ਕਤੀ ਜ਼ਬਾਨ 'ਤੇ ਹੈ। ਕੰਨਾਂ ਦਾ ਰਸ ਹਿਰਨ ਕੋਲ ਪ੍ਰਧਾਨ ਹੈ। ਨਾਸਿਕਾ ਦਾ ਰਸ ਭੌਰੇ ਕੋਲ ਪ੍ਰਧਾਨ ਹੈ। ਕਾਮ ਦਾ ਰਸ ਹਾਥੀ ਕੋਲ ਪ੍ਰਧਾਨ ਹੈ। ਮਨੁੱਖ ਇੰਦਰ ਹੈ। ਪ੍ਰਮਾਤਮਾ ਉਸਨੂੰ ਮਿਲਦਾ ਹੈ ਜੋ ਇੰਦਰਜੀਤ ਹੋਵੇ, ਇੰਦਰਿਆਂ ਨੂੰ ਜਿੱਤ ਲਵੇ। ਉੱਚਾ ਉੱਠ ਜਾਵੇ। ਕਿਵੇਂ ਉੱਚਾ ਉੱਠੇ? ਜਿਵੇਂ ਹੀ ਨਾਮ ਜੱਪਦਾ ਹੈ ਤੇ ਧਿਆਨ ਦੇ ਉਪਰ ਮਨੁੱਖ ਦੀ ਸ਼ਕਤੀ ਨਾਮ ਦੀ ਤਰਫ ਜਾਂਦੀ ਹੈ। ਉਚਾਈਆਂ ਨੂੰ ਛੂੰਹਦੀ ਹੈ, ਇੰਦਰਿਆਂ ਦਾ ਰਸ ਥੱਲੇ ਰਹਿ ਜਾਂਦਾ ਹੈ। ਨੀਵਾਣ ਦੀ ਤਰਫ਼ ਸ਼ਕਤੀ ਦਾ ਜਾਣਾ ਸੁਭਾਵਿਕ ਹੈ, ਧਿਆਨ ਦਾ ਵੀ ਜਾਣਾ ਸੁਭਾਵਿਕ ਹੈ। ਜਿਵੇਂ ਪਾਣੀ

ਨੀਵਾਣ ਦੀ ਤਰਫ਼ ਆਪਣੇ ਆਪ ਜਾਂਦਾ ਹੈ, ਬੁਲੰਦੀਆਂ 'ਤੇ ਚੜ੍ਹਨਾ ਹੋਵੇ ਤਾਂ ਪ੍ਰੈਸ਼ਰ ਦੇਣਾ ਪੈਂਦਾ ਹੈ।

ਮਨੁੱਖ ਦੀ ਜੀਵਨ-ਸ਼ਕਤੀ ਲਈ ਤਾਂ ਧਿਆਨ ਗੁਰਬਾਣੀ ਜੱਪਣੀ ਪੈਂਦੀ ਹੈ, ਕਥਾ ਕੀਰਤਨ ਸੁਣਨਾ ਪੈਂਦਾ ਹੈ, ਸਤਿਸੰਗ ਕਰਨਾ ਪੈਂਦਾ ਹੈ ਤਾਂ ਇਸਦੀ ਸ਼ਕਤੀ ਉਰਧ ਗਮਨ ਹੁੰਦੀ ਹੈ। ਪਰ ਨੀਵਾਣ ਵਿੱਚ ਵੀ ਉਸ ਪਰੀਪੂਰਨ ਪ੍ਰਮਾਤਮਾ ਨੇ ਰੱਸ ਬਣਾ ਰੱਖਿਆ ਹੈ। ਇੰਦਰਿਆਂ ਦਾ ਰਸ ਕਿਉਂਕਿ ਮਾਇਆ ਵੀ ਉਸਦੀ ਛਾਇਆ ਹੈ। ਮਾਇਆ ਛਾਇਆ ਹੈ ਤਾਂ ਛਾਇਆ ਜ਼ਮੀਨ 'ਤੇ ਹੈ। ਮਨੁੱਖ ਦੀ ਜ਼ਿੰਦਗੀ ਜ਼ਮੀਨ ਤੋਂ ਉੱਚੀ ਨਹੀਂ ਉੱਠਦੀ। ਇਸ ਲਈ ਮਾਇਆਧਾਰੀ ਦੀ ਕੋਈ ਉਪਮਾ ਨਹੀਂ ਹੈ। ਮਾਇਆਧਾਰੀ ਤੋਂ ਮੁਰਾਦ ਇੰਦਰਿਆਂ ਦੇ ਰਸ ਵਿੱਚ ਜੀਊਣ ਵਾਲਾ। ਧਨਾਢ ਮਨੁੱਖ ਮਾਇਆਧਾਰੀ ਨਹੀਂ।

ਕਬੀਰ ਇਸੇ ਸ਼ਬਦ ਵਿੱਚ ਕਹਿੰਦੇ ਹਨ ਕਿ ਅਛੂਤਾ ਕੋਈ ਵੀ ਨਹੀਂ ਹੈ ਇਸ ਸੱਪਣੀ ਤੋਂ। ਸਭ ਨੂੰ ਛੂਹਿਆ ਹੈ ਇਸਨੇ। ਸਭ ਨੂੰ ਥੱਲੇ ਸੁੱਟਿਆ ਹੈ ਇਸਨੇ, ਬੈਠਾ ਰਹਿ ਇਸ ਛਾਂ ਵਿੱਚ। ਫਲ ਵੱਲ ਦੇਖਣ ਹੀ ਨਹੀਂ ਦਿੰਦੀ। ਜਦੋਂ ਅਸੀਂ ਕਿਸੇ ਦੇ ਪੈਰਾਂ ਨੂੰ ਦੇਖੀਏ ਤਾਂ ਉਸਦਾ ਮੂੰਹ ਨਹੀਂ ਦੇਖ ਸਕਦੇ। ਨਜ਼ਰਾਂ ਵਿੱਚ ਇੰਨੀ ਸ਼ਕਤੀ ਨਹੀਂ ਹੈ ਕਿ ਉਹ ਇਕੋ ਸਮੇਂ ਪੈਰਾਂ ਨੂੰ ਵੀ ਦੇਖ ਸਕਣ ਤੇ ਮੂੰਹ ਨੂੰ ਵੀ ਦੇਖਣ। ਇੰਦਰਿਆਂ ਦੇ ਰਸ ਤੋਂ ਉੱਚੇ ਉੱਠੇ ਬਿਨਾਂ ਨਾਮ ਰੱਸ ਨਹੀਂ ਹੈ। ਨਾਮ ਰੱਸ ਵਾਲਾ ਮਨੁੱਖ ਛਾਇਆ ਤੋਂ ਉਪਰ ਉੱਠ ਜਾਂਦਾ ਹੈ। ਛਾਇਆ ਥੱਲੇ ਰਹਿ ਜਾਂਦੀ ਹੈ। ਇਸ ਪਾਵਨ ਪਵਿੱਤਰ ਵਾਕ ਵਿੱਚ ਭਗਤ ਸਿਰਮੌਰ ਕਬੀਰ ਹਨ। ਜਿਸ ਢੰਗ ਨਾਲ ਉਨ੍ਹਾਂ ਬਿਆਨ ਕੀਤਾ ਹੈ, ਆਪ ਸਰਵਨ ਕਰੋ।



*ਆਸਾ ਇਕਤੁਕੇ ੪ ॥ ਸਰਪਨੀ ਤੇ ਊਪਰਿ ਨਹੀ ਬਲੀਆ ॥*

ਇਸ ਮਾਇਆ ਸੱਪਣੀ ਦੇ ਉਪਰ ਹੋਰ ਕੋਈ ਬਲਵਾਨ ਨਹੀਂ, ਇਹ ਸਾਰਿਆਂ ਨਾਲੋਂ ਜ਼ਿਆਦਾ ਬਲਵਾਨ ਹੈ। ਸਾਰੇ ਇਸ ਤੋਂ ਥੱਲੇ ਹਨ।

*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥*

ਉਹ ਆਮ ਸਤਿਸੰਗੀਆਂ ਦੀ ਗੱਲ ਨਹੀਂ, ਆਮ ਅਭਿਆਸੀਆਂ ਦੀ ਗੱਲ ਨਹੀਂ, ਇਸ ਸੱਪਣੀ ਨੇ ਵਿਸ਼ਨੂੰ ਨੂੰ ਡੰਗ ਲਿਆ, ਇਸ ਸੱਪਣੀ ਨੇ ਮਹਾਂਦੇਵ ਨੂੰ ਛੱਲ ਲਿਆ, ਇਸ ਸੱਪਣੀ ਨੇ ਬ੍ਰਹਮੇ ਨੂੰ ਛੱਲ ਲਿਆ। ਵਿਸ਼ਨੂੰ ਵਰਗਾ ਸਤੋ-ਗੁਣੀ ਅਤੇ ਮਹਾਨ ਗਿਆਨੀ, ਸ਼ਿਵ ਜੀ ਵਰਗਾ ਤਪੀਸ਼ਵਰ, ਜਪੀਸ਼ਵਰ ਤੇ ਬੈਰਾਗੀ, ਬ੍ਰਹਮੇ ਵਰਗਾ ਵਿਦਵਾਨ ਤਿੰਨਾਂ ਨੂੰ ਇਸ ਸੱਪਣੀ ਨੇ ਡੰਗਿਆ ਹੈ। ਜੇ ਅੰਮ੍ਰਿਤ ਦੀ ਗੱਲ ਬਿਆਨ ਕਰਨੀ ਹੈ ਤਾਂ ਨਾਲ ਜ਼ਹਿਰ ਦੇ ਦੁੱਖ ਵੀ ਬਿਆਨ ਕਰਨੇ ਪੈਂਦੇ ਹਨ। ਉਸ ਚੋਟੀ ਤੱਕ ਪਹੁੰਚਣਾ ਹੈ ਤਾਂ ਵਿਆਖਿਆ ਡੂੰਘਾਈਆਂ ਦੀ ਵੀ ਕਰਨੀ ਪੈਂਦੀ ਹੈ। ਮਨੁੱਖ ਚਾਰ ਫੁੱਟ ਦੀ ਬੁਲੰਦੀ ਤੋਂ ਡਿੱਗਿਆ ਹੈ, ਕੋਈ ਚੋਟ ਨਹੀਂ ਲੱਗਣ ਲੱਗੀ। ਦੱਸ ਫੁੱਟ ਦੀ ਬੁਲੰਦੀ ਤੋਂ ਡਿੱਗਿਆ ਹੈ, ਮਾੜੀ ਮੋਟੀ ਚੋਟ ਲੱਗ ਸਕਦੀ ਹੈ।

ਵੀਹ-ਪੱਚੀ ਫੁੱਟ ਦੀ ਬੁਲੰਦੀ ਤੋਂ ਡਿੱਗਿਆ ਹੈ, ਹੱਡੀਆਂ ਟੁੱਟ ਸਕਦੀਆਂ ਹਨ। ਹਜ਼ਾਰ ਫੁੱਟ ਦੀ ਬੁਲੰਦੀ ਤੋਂ ਡਿੱਗਿਆ ਹੈ, ਰੇਜ਼ੇ ਰੇਜ਼ੇ ਹੋ ਜਾਵੇਗਾ। ਛੋਟੇ ਮਨੁੱਖ ਜੋ ਅਜੇ ਦੋ ਚਾਰ ਫੁੱਟ ਹੀ ਚੜ੍ਹੇ ਹਨ, ਇਹਨਾਂ ਕੋਲੋਂ ਗ਼ਲਤੀਆਂ ਵੀ ਛੋਟੀਆਂ ਹੋਣਗੀਆਂ। ਜਿਹੜਾ ਹਜ਼ਾਰ ਫੁੱਟ ਤੋਂ ਡਿੱਗੇਗਾ, ਇੰਨੀਆਂ ਬੁਲੰਦੀਆਂ 'ਤੇ ਚੜ੍ਹਿਆ ਹੈ, ਇਸ ਮਨੁੱਖ ਕੋਲੋਂ ਜਦੋਂ ਅਨਰਥ ਵੀ ਹੋਵੇਗਾ ਤਾਂ ਬਹੁਤ ਵੱਡਾ ਹੋਵੇਗਾ। ਛੋਟੇ ਮਨੁੱਖ ਦੀ ਗ਼ਲਤੀ ਕੋਈ ਬਹੁਤ ਵੱਡਾ ਨੁਕਸਾਨ ਨਹੀਂ ਕਰਦੀ, ਵੱਡੇ ਮਨੁੱਖ ਦੀ ਨਿੱਕੀ ਜਿਹੀ ਗ਼ਲਤੀ ਵੀ ਤਬਾਹੀਆਂ ਨੂੰ ਜਨਮ ਦਿੰਦੀ ਹੈ।

ਬ੍ਰਹਮੇ ਵਰਗਾ ਵਿਦਵਾਨ ਮਨੁੱਖ ਜੇਕਰ ਡਿੱਗੇਗਾ ਤਾਂ ਖਾਈ ਵਿੱਚ ਡਿੱਗੇਗਾ, ਚੂਰ ਚੂਰ ਹੋਵੇਗਾ। ਇਹ ਡਿੱਗਿਆ ਵੀ ਹੈ। ਰੂਪ ਦੀ ਵਿਆਖਿਆ ਕਰ ਰਿਹਾ ਸੀ ਕਿ ਰੂਪ ਕਿਵੇਂ ਉਤੇਜਨਾ ਪੈਦਾ ਕਰ ਸਕਦਾ ਹੈ ਤੇ ਮਨੁੱਖ ਦੇ ਸਿਮਰਨ ਵਿੱਚ ਕਿਵੇਂ-ਕਿਵੇਂ ਰੁਕਾਵਟ ਪਾ ਸਕਦਾ ਹੈ, ਇਹ ਮਹਾਨਤਾ ਦੱਸ ਰਿਹਾ ਸੀ। ਸਾਹਮਣੇ ਬੈਠੀ ਸੀ ਬ੍ਰਹਮੇ ਦੀ ਬੱਚੀ ਸੁਰਸਤੀ, ਆਪਣੀ ਬੱਚੀ ਨੂੰ ਦੇਖਕੇ ਹੀ ਆਪਣਾ ਮਨ ਮੈਲਾ ਕਰ ਬੈਠਿਆ। ਜਦੋਂ ਉਸਨੇ ਮਹਿਸੂਸ ਕੀਤਾ ਤਾਂ ਉਹ ਉੱਠ ਕੇ ਪਿੱਛੇ ਬੈਠ ਗਈ। ਉਹ ਪਿੱਛੇ ਦੇਖਣ ਲੱਗ ਪਿਆ। ਉਹ ਸੱਜੇ ਪਾਸੇ ਬੈਠ ਗਈ, ਉਹ ਸੱਜੇ ਪਾਸੇ ਦੇਖਣ ਲੱਗ ਪਿਆ। ਫਿਰ ਉਹ ਖੱਬੇ ਪਾਸੇ ਬੈਠ ਗਈ, ਉਹ ਬਾਰ ਬਾਰ ਖੱਬੇ ਪਾਸੇ ਦੇਖਣ ਲੱਗ ਪਿਆ। ਕਬੀਰ ਕਹਿੰਦੇ ਹਨ, ਇੰਨੀ ਬਲਵਾਨ ਹੈ ਇਹ ਮਾਇਆ ਕਿ ਕਿਤੇ ਲੋਭ ਦੇ ਰੂਪ ਵਿੱਚ, ਕਿਤੇ ਕਾਮ ਦੇ ਰੂਪ ਵਿੱਚ, ਕਿਤੇ ਹੰਕਾਰ ਦੇ ਰੂਪ ਵਿੱਚ।

*ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥*



ਇਹ ਜਿਹੜੀ ਸੱਪਣੀ ਹੈ, ਮਾਰ ਮਾਰ ਕੇ ਜਗਤ ਨੂੰ, ਨਿਰਮਲ ਜਲ ਵਿੱਚ ਵੀ ਆ ਗਈ। ਸਤਿਸੰਗ ਵਿਚ ਵੀ ਆ ਗਈ। ਇਹ ਸਤਿਸੰਗੀਆਂ ਦੇ ਮਨ ਨੂੰ ਵੀ ਮੈਲਾ ਕਰਦੀ ਹੈ। ਆਏ ਗੁਰਦੁਆਰੇ ਹੁੰਦੇ ਹਾਂ ਪਰ ਕਿਤੇ ਲੋਭ, ਕਿਤੇ ਧੋਹ-ਖੁਹਾਈ, ਕਿਤੇ ਕਾਮ ਕਰਕੇ ਨਜ਼ਰਾਂ ਮੈਲੀਆਂ।

*ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥ ਰਹਾਉ॥*

ਜਿਸ ਨੇ ਤਿੰਨ ਭਵਨਾਂ ਦੇ ਲੋਕਾਂ ਨੂੰ ਡੰਗ ਮਾਰਿਆ ਹੈ, ਗੁਰੂ ਦੀ ਕਿਰਪਾ ਦੁਆਰਾ ਮੈਂ ਬੱਚ ਗਿਆ, ਮੈਨੂੰ ਅਸਲੀਅਤ ਦਾ ਪਤਾ ਲੱਗ ਗਿਆ। ਇਹ ਛਾਇਆ ਹੈ ਆਰਾਮ ਕਰਨ ਵਾਸਤੇ, ਤ੍ਰਿਪਤੀ ਇਸ ਤੋਂ ਨਹੀਂ, ਤ੍ਰਿਪਤੀ ਤਾਂ ਫਲ ਖਾਣ ਵਾਸਤੇ ਹੈ। ਹੱਥ ਉੱਚੇ ਕਰਨੇ ਪੈਣਗੇ, ਦਰੱਖ਼ਤ ਤੋਂ ਫਲ ਤੋੜਨਾ ਪਏਗਾ। ਇਸ ਛਾਇਆ ਦੇ ਨਾਲ ਵਿਅਕਤੀਗਤ ਤੌਰ 'ਤੇ ਆਰਾਮ ਹੈ। ਇਹ ਵਿਅਕਤੀਗਤ ਰੱਸ ਹਨ ਜੋ ਰੁਕਾਵਟ ਪੈਦਾ ਕਰ ਦਿੰਦੇ ਹਨ ਅਤੇ ਫਲ ਤੋਂ ਵਾਂਝਿਆਂ ਕਰ ਦਿੰਦੇ ਹਨ। ਗੁਰੂ ਦੀ ਕਿਰਪਾ ਦੁਆਰਾ ਮੈਨੂੰ ਇਸ ਅਸਲੀਅਤ ਦਾ ਪਤਾ ਲੱਗ ਗਿਆ ਹੈ।

*ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ॥*

ਹੁਣ ਕਬੀਰ ਕਹਿੰਦੇ ਹਨ ਕਿ ਸੱਪਣੀ ਸੱਪਣੀ ਆਖੀ ਜਾਂਦੇ ਹੋ ਕੀ ਇਹ ਸਾਰਿਆਂ ਨੂੰ ਕੱਟ ਲੈਂਦੀ ਹੈ?

*ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ ਖਾਈ॥ ੨॥*

ਜਿਹੜਾ ਸੱਚ ਨੂੰ ਸਮਝ ਜਾਂਦਾ ਹੈ, ਸੱਪਣੀ ਨੇ ਉਸਨੂੰ ਕੀ ਖਾਣਾ ਹੈ, ਉਹ ਸੱਪਣੀ ਨੂੰ ਖਾ ਜਾਂਦਾ ਹੈ। ਉਹ ਹੀ ਸੱਪਣੀ ਨੂੰ ਖ਼ਤਮ ਕਰ ਦਿੰਦਾ ਹੈ।

*ਸੂਪਨੀ ਤੇ ਆਨ ਛੂਛ ਨਹੀ ਅਵਰਾ॥*

ਇਹ ਠੀਕ ਹੈ ਕਿ ਇਸ ਸੱਪਣੀ ਤੋਂ ਅਛੂਤਾ ਕੋਈ ਨਹੀਂ, ਸਾਰਿਆਂ ਨੂੰ ਛੂੰਹਦੀ ਹੈ। ਸਾਰਿਆਂ ਨੂੰ ਡੰਗ ਮਾਰਦੀ ਹੈ। ਪ੍ਰਮਾਤਮਾ ਤੱਕ ਪਹੁੰਚਣ ਲਈ ਇਹ ਸੱਪਣੀ ਰੁਕਾਵਟ ਹੈ। ਲੋਭ ਹੈ, ਕਾਮ ਹੈ, ਅਹੰਕਾਰ ਹੈ, ਇਸਨੇ ਨਹੀਂ ਪਹੁੰਚਣ ਦਿੱਤਾ। ਪਦਾਰਥ ਤਾਂ ਲੋੜ ਸੀ, ਪਰ ਇਸਦਾ ਲੋਭ ਰੋਕ ਕੇ ਰੱਖ ਦਿੰਦਾ ਹੈ। ਕਾਮ ਪਰਿਵਾਰ ਦੀ ਸੀਮਾ ਤੱਕ ਸੀ, ਪਰ ਅਸੰਜਮ ਕਾਮ ਦੁਰਾਚਾਰੀ ਬਣਾ ਦਿੰਦਾ ਹੈ। ਧਨ ਦੇ ਲੋਭ ਨੇ ਬੇਈਮਾਨ ਬਣਾ ਦਿੱਤਾ ਹੈ। ਹੰਕਾਰ ਨੇ ਹਿੰਸਕ ਬਣਾ ਦਿੱਤਾ ਹੈ। ਸੱਪਣੀ ਨੇ ਡੰਗ ਮਾਰਿਆ ਹੈ।

*ਸੂਪਨੀ ਜੀਤੀ ਕਹਾ ਕਰੈ ਜਮਰਾ॥ ੩॥*

ਇਸ ਸੱਪਣੀ ਤੋਂ ਬਚਿਆ ਕੋਈ ਵੀ ਨਹੀਂ, ਸਭ ਨੂੰ ਇਸਨੇ ਡੰਗ ਮਾਰਿਆ ਹੈ।

*ਇਹ ਸੂਪਨੀ ਤਾ ਕੀ ਕੀਤੀ ਹੋਈ॥*



ਇਹ ਸੱਪਣੀ ਉਸੇ ਪ੍ਰਮਾਤਮਾ ਦੀ ਕੀਤੀ ਹੋਈ ਹੈ, ਉਸੇ ਦੀ ਬਣਾਈ ਹੋਈ ਹੈ।

*ਬਲੁ ਅਬਲੁ ਕਿਆ ਇਸ ਤੇ ਹੋਈ॥ ੪॥*

ਇਹ ਬਲਵਾਨ ਹੈ, ਇਹ ਨਿਰਬਲ ਹੈ, ਇਸਦੀ ਗੱਲ ਨਹੀਂ, ਇਸਦੇ ਕੋਲ ਵੀ ਜੋ ਕੁਝ ਹੈ, ਇਹ ਪ੍ਰਮਾਤਮਾ ਦਾ ਹੈ। ਛਾਇਆ ਪ੍ਰਮਾਤਮਾ ਦੀ ਹੈ। ਪ੍ਰਮਾਤਮਾ ਬਹੁਤ ਮਹਾਨ ਹੈ, ਉਸਦੀ ਛਾਇਆ ਵੀ ਮਹਾਨ ਹੈ। ਇੰਨੀ ਗੱਲ ਸਮਝ ਆ ਜਾਏ ਤਾਂ ਮਾਇਆ ਦਾ ਰੱਸ ਨਾਮ ਦੇ ਰਸ ਤੋਂ ਬੇਰਸ ਨਹੀਂ ਕਰਦਾ।

*ਇਹ ਬਸਤੀ ਤਾ ਬਸਤ ਸਰੀਰਾ॥*

ਜੇਕਰ ਹਿਰਦੇ ਵਿੱਚ ਇਹੀ ਸੱਪਣੀ ਵੱਸੀ ਹੋਈ ਹੈ ਤਾਂ ਇਹ ਜਨਮ ਬਣਿਆ ਰਹੇਗਾ, ਸਰੀਰ ਬਣਿਆ ਰਹੇਗਾ, ਬਾਰ-ਬਾਰ ਮਨੁੱਖ ਜੰਮਦਾ ਰਹੇਗਾ। ਜਿੰਨੇ ਚਿਰ ਤੱਕ ਮਾਇਆ ਦੀ ਪਕੜ ਮਨ ਦੇ ਵਿੱਚ ਹੈ, ਮਨ ਇਸ ਤਨ ਨੂੰ ਧਾਰਨ ਕਰਦਾ ਰਹੇਗਾ।

*ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ॥ ੫॥ ੬॥ ੧੯॥*

ਪਰ ਭਗਤ ਕਬੀਰ ਜੀ ਕਹਿੰਦੇ ਹਨ ਕਿ ਗੁਰੂ ਦੀ ਕ੍ਰਿਪਾ ਦੁਆਰਾ ਮੈਂ ਭਵ-ਸਾਗਰ ਤੋਂ

ਤਰ ਗਿਆ, ਮੈਂ ਇਸਤੋਂ ਬਚ ਗਿਆ। ਮੈਂ ਇਸਨੂੰ ਸਮਝ ਗਿਆ ਹਾਂ, ਜਿਸ ਨੇ ਮਰਯਾਦਾ ਚਲਾਈ ਹੈ ਇਹ ਜਨਮ ਤੇ ਮਰਨ ਦੀ, ਸਾਨੂੰ ਸਮਝ ਆ ਗਈ ਹੈ। ਇਸ ਮਾਇਆ ਦੇ ਕਾਰਨ ਅਸੀਂ ਉਸ ਹੁਕਮੀ ਦੇ ਵਿੱਚ ਲੀਨ ਹੋ ਗਏ ਹਾਂ। ਵਰਤੋਂ ਕਰਦੇ ਹਾਂ, ਲੋੜਾਂ ਹਨ, ਸੰਸਾਰ ਦੇ ਸੁੱਖ ਲੈਂਦੇ ਹਾਂ, ਲੋਭ ਨਹੀਂ ਹੈ। ਸੰਜਮ ਵਿੱਚ ਰਹਿੰਦੇ ਹਾਂ, ਅਸੀਮ ਵਾਸ਼ਨਾ ਨਹੀਂ ਹੈ। ਅਣਖ ਵਿੱਚ ਰਹਿੰਦੇ ਹਾਂ, ਹੰਕਾਰ ਦੇ ਵਿੱਚ ਨਹੀਂ। ਸਾਨੂੰ ਸ਼ਮਝ ਆ ਗਈ ਹੈ, ਇਸ ਲਈ ਸਾਡੇ ਮਨ 'ਚੋਂ ਇਹ ਨਿਕਲ ਗਈ ਹੈ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਜਿਤੁ ਕੀਤਾ ਪਾਈਐ ਆਪਣਾ

ਸਲੋਕ ਮਹਲਾ ੨ ॥

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*
*ਨਾਨਕ ਆਸੁਕ ਕਾਢੀਐ ਸਦ ਹੀ ਰਹੈ ਸਮਾਇ॥*
*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*
*ਆਸੁਕ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥ ੧॥*
*ਮਹਲਾ ੨॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਐ ਥਾਇ ਨ ਕਾਈ ਪਾਇ॥ ੨॥*
*ਪਉੜੀ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ॥*
*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*
*ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥*
*ਕਿਛੁ ਲਾਹੇ ਉਪਰਿ ਘਾਲੀਐ ॥ ੨੧॥*

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ। ਪ੍ਰਕਿਰਤੀ ਦੇ ਵਿੱਚ ਲਗਪਗ ਤਮਾਮ ਅਵਤਾਰੀ ਪੁਰਸ਼ਾਂ ਨੇ, ਵਿਦਵਾਨਾਂ ਨੇ ਅਜਿਹਾ ਕਿਹਾ ਹੈ ਕਿ ਮਨੁੱਖ ਮਹਾਨ ਹੈ। ਪ੍ਰਕਿਰਤੀ ਵਿੱਚ ਇਸਦੀ ਬਰਾਬਰੀ ਦਾ ਹੋਰ ਕੋਈ ਨਹੀਂ। ਇਸ ਮਨੁੱਖ ਨੂੰ ਸਰੀਰ ਦੇ ਸਾਰੇ ਅੰਗ ਪ੍ਰਮਾਤਮਾ ਨੇ ਬੜੇ ਬੇਸ਼ਕੀਮਤ ਦਿੱਤੇ ਹਨ, ਪਰ ਦੋ ਵਸਤੂਆਂ ਅਦੁੱਤੀ ਹਨ, ਮਹਾਨ ਹਨ- ਬੁੱਧ ਤੇ ਹਿਰਦਾ, ਅਕਲ ਤੇ ਦਿਲ। ਬੁੱਧ ਦਿੱਤੀ ਹੈ ਪ੍ਰਮਾਤਮਾ ਨੇ ਸਮਝਣ ਵਾਸਤੇ। ਵਸੂਤ ਨੂੰ ਸਮਝਣਾ, ਸੰਬੰਧਾਂ ਨੂੰ ਸਮਝਣਾ। ਜੇਕਰ ਬੁੱਧ ਨਹੀਂ ਕੰਮ ਕਰਦੀ ਤਾਂ ਫਿਰ ਮਨੁੱਖ ਨੂੰ ਕਿਸੇ ਪਦਾਰਥ ਦਾ, ਵਿਅਕਤੀ ਦਾ ਨਹੀਂ ਪਤਾ ਚੱਲੇਗਾ। ਇਹ ਪਿਤਾ ਹੈ, ਇਹ ਮਾਂ ਹੈ, ਇਹ ਭਰਾ

ਹੈ, ਇਹ ਮਿੱਤਰ ਹੈ, ਇਹ ਪੁੱਤਰ ਹੈ, ਇਹ ਪਤਨੀ ਹੈ, ਇਹ ਧੀ ਹੈ। ਇਹਨਾਂ ਸਾਰੇ ਸੰਬੰਧਾਂ ਦੀ ਸਮਝ ਸਾਨੂੰ ਬੁੱਧ ਤੋਂ ਪੈਂਦੀ ਹੈ। ਪ੍ਰਮਾਤਮਾ ਨੇ ਹਿਰਦਾ ਦਿੱਤਾ ਹੈ ਸੰਬੰਧਾਂ ਨਾਲ ਜੁੜਨ ਲਈ। ਬੁੱਧ ਦੇ ਵਿੱਚ ਸਮਝ ਹੈ, ਹਿਰਦੇ ਵਿੱਚ ਪ੍ਰੀਤ ਹੈ। ਕੋਈ ਬੁੱਧ ਸਮਝ ਤੋਂ ਖ਼ਾਲੀ ਨਹੀਂ ਤੇ ਕੋਈ ਹਿਰਦਾ ਪ੍ਰੀਤ ਤੋਂ ਵੀ ਖ਼ਾਲੀ ਨਹੀਂ। ਜਿਵੇਂ ਸਾਡੇ ਹੱਥ ਵਿੱਚ ਟਾਰਚ ਹੋਵੇ ਰਾਤ ਦੇ ਸਮੇਂ ਤੇ ਟਾਰਚ ਦਾ ਮੂੰਹ ਅਸੀਂ ਜਿਸ ਪਾਸੇ ਕਰਦੇ ਹਾਂ ਉਸ ਪਾਸੇ ਵਸਤੂਆਂ ਦਿਖਾਈ ਦਿੰਦੀਆਂ ਹਨ ਦੂਜੇ ਪਾਸੇ ਨਹੀਂ। ਸਮਝ ਜਿਸ ਪਾਸੇ ਜਾਂਦੀ ਹੈ ਉਸਦੀ ਹੀ ਸਮਝ ਪੈਂਦੀ ਹੈ, ਦੂਜੇ ਦੀ ਨਹੀਂ। ਬੁੱਧ ਦੀ ਗਮਤਾ ਜਿਸ ਪਾਸੇ ਹੁੰਦੀ ਹੈ, ਉਸ ਦੀ ਸਮਝ ਦਿੰਦੀ ਹੈ, ਦੂਸਰੇ ਦੀ ਨਹੀਂ। ਮਨੁੱਖ ਨੂੰ ਬੁੱਧ ਤੋਂ ਖ਼ਾਲੀ ਕਰ ਦੇਈਏ, ਹਿਰਦੇ ਤੋਂ ਖ਼ਾਲੀ ਕਰ ਦੇਈਏ, ਨਾ ਕਿਸੇ ਨੂੰ ਸਮਝ ਸਕੇਗਾ ਨਾ ਕਿਸੇ ਨਾਲ ਜੁੜ ਸਕੇਗਾ।

ਇਹ ਦੋ ਮਹਾਨ ਵਸਤੂਆਂ ਪ੍ਰਭੂ ਨੇ ਮਨੁੱਖ ਨੂੰ ਦਿੱਤੀਆਂ ਹਨ। ਹੱਥ ਵੀ ਮਹਾਨ ਹਨ, ਪੈਰ ਵੀ ਮਹਾਨ ਹਨ, ਅੱਖਾਂ ਵੀ ਮਹਾਨ ਹਨ, ਪਰ ਬੁੱਧ ਦੀ, ਆਪਣੀ ਗੱਲ ਹੈ। ਇਸੇ ਬਿਨਾਅ 'ਤੇ ਗੁਰਬਾਣੀ ਕਹਿ ਦਿੰਦੀ ਹੈ-

*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

(ਅੰਗ ੩੧੪)

ਤੂੰ ਸਿਕਦਾਰ ਹੈਂ, ਤੈਨੂੰ ਸਮਝ ਹੈ। ਇਸੇ ਲਈ ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ ਕਹਿੰਦਾ ਹੈ-



*ਬਨਾਇਆ ਹੈ ਜ਼ਫ਼ਰ ਖ਼ਾਲਿਕ ਨੇ ਕਬ ਇਨਸਾਂ ਸੇ ਬੜ ਕਰ।*

ਖ਼ੁਦਾ ਨੇ ਵੀ ਮਨੁੱਖ ਤੋਂ ਉੱਚਾ ਕਿੱਥੇ ਬਣਾਇਆ ਹੈ? ਬਸ ਮਨੁੱਖ ਤੱਕ ਉਸਨੇ ਉੱਚਤਾਈ ਰੱਖੀ ਇਸ ਧਰਤੀ 'ਤੇ।

ਸਭ ਕੁਝ ਮਨੁੱਖ ਤੋਂ ਥੱਲੇ ਹੈ। ਮਨੁੱਖ ਸਭ ਤੋਂ ਮਹਾਨ ਹੈ, ਉੱਚਾ ਹੈ। ਬੁੱਧ ਦੀ ਦਿਸ਼ਾ ਜਿਸ ਪਾਸੇ ਵੱਲ ਹੋਵੇਗੀ ਉਸੇ ਨਾਲ ਸੰਬੰਧ ਜੋੜੇਗਾ। ਦੇਖਣ ਵਿੱਚ ਆਇਆ ਹੈ ਕਿ ਚਾਰ ਪੰਜ ਬੱਚੇ ਹਨ ਵਿਅਕਤੀ ਦੇ, ਇਕ ਨਾਲ ਜ਼ਿਆਦਾ ਪਿਆਰ ਹੈ। ਬੁੱਧ ਦੀ ਸੇਧ ਉਸ ਬੱਚੇ ਵੱਲ ਹੈ। ਬਾਕੀਆਂ ਨਾਲ ਵੀ ਪਿਆਰ ਹੈ, ਪਰ ਇੰਨਾ ਨਹੀਂ। ਜੇਕਰ ਬੁੱਧ ਸਮਝਣ ਵਿੱਚ ਗ਼ਲਤੀ ਖਾ ਗਈ ਹੈ ਤਾਂ ਹਿਰਦਾ ਸੰਬੰਧ ਜੋੜਨ ਵਿੱਚ ਵੀ ਗ਼ਲਤੀ ਕਰੇਗਾ। ਜਦੋਂ ਕੋਈ ਮਨੁੱਖ ਆਪਣੀ ਸਮਝ ਨੂੰ ਪਦਾਰਥ ਤੱਕ ਹੀ ਰੋਕ ਲੈਂਦਾ ਹੈ ਤਾਂ ਹਿਰਦੇ ਵਿੱਚ ਪ੍ਰੀਤ ਵੀ ਪਦਾਰਥ ਤੱਕ ਹੀ ਰੁੱਕ ਜਾਂਦੀ ਹੈ। ਅਜਿਹੇ ਮਨੁੱਖ ਦੀ ਦੁਨੀਆਂ ਵਿੱਚ ਪ੍ਰਮਾਤਮਾ ਨਹੀਂ ਹੁੰਦਾ, ਕਿਉਂਕਿ ਉਸ ਪਾਸੇ ਬੁੱਧ ਦੀ ਦਿਸ਼ਾ ਹੀ ਨਹੀਂ। ਜਦੋਂ ਬੁੱਧ ਇਸ ਸਰੀਰਕ ਜੀਵਨ ਨੂੰ ਹੀ ਮਹਾਨ ਸਮਝ ਲੈਂਦੀ ਹੈ ਤਾਂ ਫਿਰ ਪਰਮ ਜੀਵਨ ਤੋਂ ਵਾਂਝੀ ਰਹਿ ਜਾਂਦੀ ਹੈ। ਫਿਰ ਪ੍ਰੀਤ ਵੀ ਇਸੇ ਜੀਵਨ ਨਾਲ ਹੈ। ਪ੍ਰੀਤ ਵੀ ਉਥੇ ਰੁੱਕ ਜਾਂਦੀ ਹੈ ਜਿਥੇ ਸਮਝ ਰੁੱਕ ਗਈ ਹੈ। ਇੰਝ ਕਹਿ ਲਉ ਜਿਵੇਂ ਮਨੁੱਖ ਨੇ

ਗੱਡੀਆਂ ਬਣਾਈਆਂ ਹਨ, ਉਹਨਾਂ ਨਾਲ ਬਰੇਕਾਂ ਵੀ ਬਣਾਈਆਂ ਹਨ। ਇਸ ਤਰ੍ਹਾਂ ਮਨੁੱਖ ਸਮਝ ਨੂੰ ਵੀ ਬਰੇਕ ਲੱਗਾ ਸਕਦਾ ਹੈ। ਪਦਾਰਥ ਬੁੱਧ ਨੇ ਅਜਿਹਾ ਮਹਾਨ ਮੰਨ ਲਿਆ ਹੈ ਕਿ ਪ੍ਰੀਤ ਉਥੇ ਹੀ ਰੁਕ ਗਈ। ਪਰਿਵਾਰ ਨੂੰ ਬੁੱਧੀ ਨੇ ਇੰਨੀ ਮਹਾਨਤਾ ਦੇ ਦਿੱਤੀ ਹੈ ਕਿ ਪ੍ਰੀਤ ਵੀ ਉਥੇ ਰੁੱਕ ਗਈ। ਧਨ ਨੂੰ ਬੁੱਧ ਨੇ ਇੰਨੀ ਅਹਿਮੀਅਤ ਦੇ ਦਿੱਤੀ ਹੈ ਕਿ ਪ੍ਰੀਤ ਵੀ ਉਥੇ ਰੁੱਕ ਗਈ। ਇਸ ਜੀਵਨ ਨੂੰ ਬੁੱਧ ਨੇ ਇੰਨੀ ਮਹਾਨਤਾ ਦੇ ਦਿੱਤੀ ਹੈ ਕਿ ਪ੍ਰੀਤ ਵੀ ਇਥੇ ਰੁੱਕ ਗਈ ਹੈ। ਮੈਂ ਸੱਜਾ ਕਦਮ ਰੋਕ ਦਿੱਤਾ, ਖੱਬਾ ਆਪੇ ਹੀ ਰੁੱਕ ਜਾਏਗਾ। ਇੱਕ ਦੇ ਰੁੱਕਦਿਆਂ ਦੂਜਾ ਨਹੀਂ ਰੁੱਕ ਸਕਦਾ।

ਜੇਕਰ ਗੁਲਾਬ ਦੇ ਬੀਜ ਹਨ ਤਾਂ ਸਾਰੇ ਬੀਜਾਂ ਵਿੱਚ ਗੁਲਾਬ ਹਨ। ਅੰਬ ਦੀਆਂ ਗੁੱਠਲੀਆਂ ਹਨ, ਬੀਜ ਹਨ, ਤਾਂ ਇਹਨਾਂ ਗੁੱਠਲੀਆਂ ਵਿੱਚ ਅੰਬ ਹੈ। ਇੰਝ ਨਹੀਂ ਕਹਿ ਸਕਦੇ ਹਾਂ ਕਿ ਇੱਕ ਬੀਜ ਵਿੱਚ ਫਲ ਹੈ, ਦੂਜੇ ਵਿੱਚ ਨਹੀਂ ਹੈ। ਇੱਕ ਬੀਜ ਵਿੱਚ ਫਲ ਪ੍ਰਗਟ ਹੋ ਗਿਆ, ਦੂਜੇ ਵਿੱਚ ਨਹੀਂ ਪ੍ਰਗਟ ਹੋਇਆ ਕਿਉਂਕਿ ਬੋਇਆ ਨਹੀਂ।

ਬੁੱਧ ਪ੍ਰਭੂ ਨੇ ਸਾਰਿਆਂ ਨੂੰ ਦਿੱਤੀ ਹੈ। ਉਸਦੇ ਵਿੱਚ ਸਮਝ ਵੀ ਪ੍ਰਮਾਤਮਾ ਨੇ ਸਾਰਿਆਂ ਨੂੰ ਦਿੱਤੀ ਹੈ। ਕੋਈ ਬੀਜ ਫਲ ਤੇ ਪੱਤਿਆਂ ਤੋਂ ਖ਼ਾਲੀ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਬੀਜ ਦੇ ਵਿੱਚੋਂ ਨਾ ਬੂਟਾ ਪਨਪ ਸਕਿਆ, ਨਾ ਫੁੱਲ ਨਿਕਲ ਸਕੇ, ਨਾ ਫਲ ਕਿਉਂਕਿ ਅਨੁਕੂਲ ਧਰਤੀ ਨਾ ਮਿਲੀ, ਵਾਤਾਵਰਨ ਨਾ ਮਿਲਿਆ, ਰੁੱਤ ਨਾ ਮਿਲੀ। ਹਰ ਬੁੱਧ, ਹਰ ਹਿਰਦਾ ਇੰਨਾ ਮਹਾਨ ਹੋ ਸਕਦਾ ਹੈ ਕਿ ਉਸ ਬੁੱਧ ਨੂੰ, ਉਸ ਹਿਰਦੇ ਨੂੰ ਕਹਿ ਸਕਦੇ ਹਾਂ ਕਿ ਇਹ ਤਾਂ ਪ੍ਰਮਾਤਮਾ ਹੈ। ਜਿਹੜਾ ਜਿਹੜਾ ਮਨੁੱਖ ਪ੍ਰਮਾਤਮਾ ਦੀ ਪ੍ਰੀਤ ਤੋਂ ਵਾਂਝਾ ਰਹਿ ਗਿਆ ਹੈ, ਪਰਮ ਰੱਸ ਤੋਂ ਵਾਂਝਾ ਰਹਿ ਗਿਆ ਹੈ ਤਾਂ ਇਕ ਗੱਲ ਸਪੱਸ਼ਟ ਹੈ ਕਿ ਉਸਦੀ ਬੁੱਧ, ਉਸਦੀ ਪ੍ਰੀਤ ਇੰਦਰਿਆਂ ਦੇ ਰੱਸ 'ਤੇ ਰੁੱਕ ਗਈ ਹੈ।

ਮਨੁੱਖ ਦੀ ਬੁੱਧ ਅੱਗੇ ਚੱਲ ਸਕੇ ਅਤੇ ਪ੍ਰੀਤ ਵੀ ਗਮਨ ਕਰ ਸਕੇ, ਇਹ ਸਤਿਸੰਗ ਹੈ। ਸਤਿਸੰਗ ਦਾ ਮਤਲਬ ਕੀ ਹੈ? ਮਨੁੱਖ ਸਤਿ ਨਾਲ, ਚੇਤਨਾ ਨਾਲ, ਆਨੰਦ ਨਾਲ ਸੰਬੰਧ ਜੋੜ ਸਕੇ। ਮਨੁੱਖ ਦੀ ਬੁੱਧ ਨਿਰੀ ਅਸਤਿ 'ਤੇ ਨਾ ਰੁੱਕੇ, ਸਤਿ 'ਤੇ ਰੁੱਕੇ। ਅਤੇ ਸਤਿ 'ਤੇ ਰੁੱਕ ਹੀ ਜਾਏਗੀ, ਅੱਗੇ ਰਸਤਾ ਹੀ ਨਹੀਂ ਮਿਲਣਾ, ਬਿਸਮਾਦ ਹੋ ਜਾਏਗੀ। ਪਰ ਬੁੱਧ ਜੇ ਰੁੱਕੀ ਹੋਈ ਹੈ ਪਦਾਰਥਾਂ 'ਤੇ, ਨਾ ਇਹ ਸਤਿ ਹੋ ਸਕੇਗਾ, ਨਾ ਇਹ ਚਿਤ ਹੋ ਸਕੇਗਾ, ਨਾ ਇਹ ਆਨੰਦ ਹੋ ਸਕੇਗਾ। ਇਥੇ ਮਨੁੱਖ ਦੀ ਬੁੱਧ ਨੂੰ ਧੱਕਾ ਦਿੱਤਾ ਜਾਂਦਾ ਹੈ ਗੁਰੂ ਦੇ ਸ਼ਬਦਾਂ ਦੇ ਰਾਹੀਂ, ਕੀਰਤਨ ਦੇ ਰੂਪ ਵਿੱਚ, ਕਥਾ ਦੇ ਰੂਪ ਵਿੱਚ, ਪਾਠ ਦੇ ਰੂਪ ਵਿੱਚ, ਚੱਲ ਅੱਗੇ ਕਿਥੇ ਰੁੱਕ ਗਈ ਹੈਂ।

ਇਕਬਾਲ ਕਹਿੰਦਾ ਹੈ ਕਿ ਐ ਅਕਲ, ਤੂੰ ਰੁੱਕਦੀ ਹੈਂ ਤਾਂ ਰੁੱਕ, ਜੇਕਰ ਤੂੰ ਅੱਗੇ ਨਹੀਂ ਜਾਣਾ ਚਾਹੁੰਦੀ ਤਾਂ ਜਿਥੇ ਮੈਂ ਸੰਸਾਰ ਨੂੰ ਛੱਡਦਾ ਪਿਆ ਹਾਂ, ਐ ਅਕਲ ਤੈਨੂੰ ਵੀ ਛੱਡ ਦੇਵਾਂਗਾ।

*ਤੇਰੇ ਸੀਨੇ ਮੇਂ ਦਮ ਹੈਂ ਦਿਲ ਨਹੀਂ ਹੈ*
*ਤੇਰਾ ਦਮ ਗਰਮ ਯਹ ਮਹਿਫਲ ਨਹੀਂ ਹੈ।*
*ਨਿਕਲ ਜਾ ਅਕਲ ਸੇ ਆਗੇ ਕਿ ਯਹ*
*ਨੂਰੇ ਚਿਰਾਗੇ ਰਾਹ ਹੈ, ਮੰਜ਼ਿਲ ਨਹੀਂ ਹੈ।*

ਬੁੱਧ ਪ੍ਰਭੂ ਨੇ ਦਿੱਤੀ ਹੈ। ਉਸਦੀ ਦਿੱਤੀ ਹੋਈ ਬੁੱਧ ਉਸ ਤੱਕ ਪਹੁੰਚਣ ਵਾਸਤੇ ਨਹੀਂ, ਉਸਨੂੰ ਸਮਝਣ ਵਾਸਤੇ ਹੈ। ਹੇ ਪ੍ਰਭੂ! ਵਿਵੇਕ-ਸ਼ੀਲ ਬੁੱਧ ਦਾ ਭਾਵ ਹੈ ਕਿ ਬੁੱਧ ਤੇਰੇ ਤੱਕ ਪਹੁੰਚੇ। ਜਿਸ ਤੱਕ ਪਹੁੰਚ ਗਈ ਹੈ, ਮੈਂ ਨਹੀਂ ਪਹੁੰਚਿਆ। ਮੈਨੂੰ ਹਿਮਾਲਿਆ ਦੀ ਸਮਝ ਤਾਂ ਆ ਗਈ ਹੈ, ਪਰ ਮੇਰੇ ਪੈਰ ਅਜੇ ਹਿਮਾਲਿਆ ਤੱਕ ਨਹੀਂ ਪਹੁੰਚੇ। ਮੈਨੂੰ ਸੋਨੇ ਦੀ ਸਮਝ ਤਾਂ ਆ ਗਈ ਪਰ ਸੋਨਾ ਮੈਨੂੰ ਅਜੇ ਮਿਲਿਆ ਨਹੀਂ ਹੈ। ਸਮਝ ਆ ਗਈ ਪ੍ਰਮਾਤਮਾ ਦੀ ਕਿ ਹਿਰਦਾ ਤਾਂ ਪ੍ਰਮਾਤਮਾ ਤੋਂ ਖ਼ਾਲੀ ਹੈ। ਹੁਣ ਸਮਝ ਨੂੰ ਪਰ੍ਹੇ ਸੁੱਟ, ਹੁਣ ਪ੍ਰੀਤ ਨੂੰ ਤੋਰ। ਅਕਲ ਦਾ ਬਸ ਇੰਨਾ ਹੀ ਪ੍ਰਯੋਗ ਸੀ। ਬੇੜੀ ਦਾ ਇੰਨਾ ਹੀ ਪ੍ਰਯੋਗ ਸੀ ਕਿ ਉਸ ਵਿੱਚ ਬੈਠੇ ਤੇ ਦਰਿਆ ਦੇ ਪਰਲੇ ਕੰਢੇ 'ਤੇ ਪਹੁੰਚ ਗਏ। ਬਸ ਇੰਨਾ ਹੀ। ਜੇਕਰ ਬੇੜੀ ਨੂੰ ਸਿਰ 'ਤੇ ਚੁੱਕ ਲਿਆ, ਬੇੜੀ ਦਾ ਇਹ ਪਾਰ ਕਰਨਾ ਵੀ ਨਰਕ ਬਣ ਜਾਏਗਾ। ਅਕਲ 'ਤੇ ਅਸਵਾਰ ਹੋ ਕੇ ਤੂੰ ਸਮਝ ਪਰ ਅਕਲ ਆਪਣੇ ਉਤੇ ਹਾਵੀ ਨਾ ਹੋਣ ਦੇ। ਕਬੀਰ ਨੇ ਇਸਨੂੰ ਇਸ ਤਰ੍ਹਾ ਬਿਆਨ ਕੀਤਾ ਹੈ-

*ਕਹੁ ਕਬੀਰ ਪਰਗਟ ਭਈ ਖੇਡ॥ ਲੇਲੇ ਕਉ ਚੂਘੈ ਨਿਤ ਭੇਡ॥*



(ਅੰਗ ੩੨੬)

ਮਨੁੱਖ ਦੀ ਰੁਕਾਵਟ ਦਾ ਇੱਕ ਹੋਰ ਕਾਰਨ ਦੱਸਿਆ ਹੈ। ਮਨੁੱਖ ਆਪਣੀਆਂ ਹੀ ਬਣਾਈਆਂ ਹੋਈਆਂ ਵਸਤੂਆਂ ਵਿੱਚ ਫੱਸ ਗਿਆ ਹੈ ਤੇ ਪ੍ਰਭੂ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਨਾਲ ਇਸਦਾ ਸੰਬੰਧ ਟੁੱਟ ਗਿਆ ਹੈ। ਜੋ ਕੁਝ ਉਸਨੇ ਬਣਾਇਆ ਹੈ, ਉਸਦੇ ਵਿੱਚ ਫਿਰ ਵਿਕਾਸ ਨਹੀਂ, ਉਥੇ ਹੀ ਰੁੱਕਿਆ ਹੋਇਆ ਹੈ, ਸੜਕ ਹੈ, ਮਕਾਨ ਹੈ, ਵਸਤੂਆਂ ਹਨ। ਪ੍ਰਭੂ ਨੇ ਦਰਿਆ ਬਣਾਏ, ਜੰਗਲ ਬਣਾਏ, ਪਹਾੜ ਬਣਾਏ, ਮਨੁੱਖ ਦਾ ਸੰਬੰਧ ਟੁੱਟ ਗਿਆ। ਲੱਖਾਂ ਬੱਚਿਆਂ ਨੇ ਕਦੀ ਖੇਤ ਨਹੀਂ ਦੇਖੇ, ਉੱਗਦੀ ਹੋਈ ਕਣਕ ਨਹੀਂ ਦੇਖੀ, ਬੂਟੇ ਨਹੀਂ ਦੇਖੇ, ਜਿਨ੍ਹਾਂ ਨੂੰ ਫੁੱਲ ਫੱਲ ਲੱਗਦੇ ਹਨ।

ਇੱਕ ਚੋਟੀ ਦਾ ਵਿਦਵਾਨ ਹੋ ਸਕਦਾ ਹੈ ਪ੍ਰੀਤ ਤੋਂ ਖ਼ਾਲੀ ਹੋਵੇ। ਇੱਕ ਚੋਟੀ ਦੇ ਵਿਗਿਆਨਕ ਬਾਰੇ ਮੈਂ ਪੜ੍ਹਿਆ। ਤਿੰਨ ਉਸਦੇ ਬੱਚੇ ਸਨ। ਤਿੰਨੇ ਬੱਚਿਆਂ ਦੇ ਉਸਨੂੰ ਨਾਮ ਵੀ ਨਾ ਆਉਣ। ਜਦੋਂ ਉਸਨੂੰ ਪੁੱਛਿਆ ਗਿਆ ਤਾਂ ਕਹਿਣ ਲੱਗਾ ਕਈ ਦਿਨਾਂ ਤੋਂ ਮੈਂ ਆਪਣੀ ਖੋਜ ਵਿੱਚ ਗਲਤਾਨ ਹਾਂ, ਮੈਨੂੰ ਬੱਚਿਆਂ ਦੀ ਸ਼ਕਲ ਵੀ ਨਹੀਂ ਯਾਦ। ਸੰਬੰਧ ਜੋੜਨ ਵਾਸਤੇ ਪ੍ਰੀਤ ਚਾਹੀਦੀ ਹੈ। ਸੰਬੰਧ ਨੂੰ ਸਮਝਣ ਵਾਸਤੇ ਬੁੱਧ ਚਾਹੀਦੀ ਹੈ। ਹਰ ਮਨੁੱਖ ਦਾ ਹਰ ਚੀਜ਼ ਨਾਲ ਸੰਬੰਧ ਹੈ। ਨਾਨਕੇ, ਦਾਦਕੇ, ਸਹੁਰੇ ਹੋ ਸਕਦੇ ਹਨ ਪਰ ਸੰਬੰਧ ਤਾਂ ਉਸੇ ਨਾਲ ਹੋਵੇਗਾ

ਜਿਸਦੇ ਨਾਲ ਪ੍ਰੀਤ ਹੈ। ਬੁੱਧ ਤਾਂ ਸਾਰਿਆਂ ਤੱਕ ਪਹੁੰਚ ਗਈ ਹੈ ਕਿ ਇਹ ਨਾਨੀ ਹੈ, ਇਹ ਦਾਦਾ ਹੈ, ਇਹ ਸਹੁਰਾ ਹੈ ਪਰ ਰਿਸ਼ਤਾ ਉਸੇ ਨਾਲ ਜੁੜੇਗਾ ਜਿਸਦੇ ਨਾਲ ਪ੍ਰੀਤ ਹੈ। ਨਿਰੰਕਾਰ ਨੂੰ ਬੁੱਧ ਸਮਝਣਾ ਨਹੀਂ ਚਾਹੁੰਦੀ, ਪ੍ਰੀਤ ਵੀ ਕੋਈ ਨਹੀਂ, ਸੰਬੰਧ ਵੀ ਨਹੀਂ ਜੁੜਦਾ।

ਇਸ ਤਰ੍ਹਾਂ ਦੀ ਆਸ਼ਕੀ ਦਾ ਜ਼ਿਕਰ ਕੀਤਾ ਹੈ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ। ਇਹ ਆਸਾ ਦੀ ਵਾਰ ਦੇ ਸਲੋਕ ਹਨ, ਅੱਜ ਦਾ ਜੋ ਹੁਕਮਨਾਮਾ ਹੈ। ਫ਼ਾਰਸੀ ਦਾ ਸ਼ਬਦ ਆਸ਼ਕੀ, ਉਰਦੂ ਵਿੱਚ ਕਹਿੰਦੇ ਹਨ ਪਿਆਰ, ਹਿੰਦੀ ਵਿੱਚ ਕਹਿੰਦੇ ਹਨ ਪ੍ਰੇਮ, ਪ੍ਰੀਤ। ਜੇਕਰ ਖ਼ਾਲੀ ਹਿਰਦਾ ਹੋਵੇਗਾ ਤਾਂ ਉਸਦਾ ਕਿਸੇ ਨਾਲ ਵੀ ਸੰਬੰਧ ਨਹੀਂ ਹੋਵੇਗਾ। ਜਿਸ ਨਾਲ ਵੀ ਉਸਦਾ ਸੰਬੰਧ ਹੈ, ਠੀਕ ਹੈ ਘਰ ਵਿੱਚ ਮਾਂ ਬਾਪ ਨਾਲ ਸੰਬੰਧ ਨਹੀਂ ਹੋਵੇਗਾ, ਤਾਂ ਪਤਨੀ ਨਾਲ ਹੋਵੇਗਾ। ਚਲੋ ਪਤਨੀ ਨਾਲ ਇੰਨਾ ਸੰਬੰਧ ਨਹੀਂ ਹੋਵੇਗਾ ਤਾਂ ਪੁੱਤਰਾਂ ਨਾਲ ਹੋਵੇਗਾ। ਚਲੋ ਫਿਰ ਪੁੱਤਰਾਂ ਨਾਲ ਨਹੀਂ ਤਾਂ ਫਿਰ ਧਨ ਸੰਮਪਦਾ ਨਾਲ ਹੋਵੇਗਾ। ਕਈ ਵਾਰੀ ਧਨ ਨਾਲ ਇੰਨਾ ਪਿਆਰ ਕਿ ਪੁੱਤਰ ਤਿਆਗੇ ਜਾ ਸਕਦੇ ਹਨ, ਪਰਿਵਾਰ ਤਿਆਗਿਆ ਜਾ ਸਕਦਾ ਹੈ।

ਰਾਜ ਸਿੰਘਾਸ ਨਾਲ ਇੰਨਾ ਪਿਆਰ, ਜਹਾਂਗੀਰ ਨੇ ਤਾਂ ਖ਼ੁਸਰੋ ਨੂੰ ਮਰਵਾ ਦਿੱਤਾ ਸੀ। ਔਰੰਗਜ਼ੇਬ ਨੇ ਆਪਣੇ ਪਿਉ ਨੂੰ ਤੜਪਾ ਤੜਪਾ ਕੇ ਜੇਲ੍ਹ ਵਿੱਚ ਮਾਰਿਆ ਹੈ। ਰਾਜ-ਸਿੰਘਾਸ ਚਾਹੀਦਾ ਹੈ, ਇਹ ਪਿਉ ਨਹੀਂ ਚਾਹੀਦਾ। ਪ੍ਰੀਤ ਰਾਜ-ਸਿੰਘਾਸਣ ਤੱਕ ਪਹੁੰਚੀ ਹੈ ਤੇ ਸਮਝ ਵੀ ਰਾਜ-ਸਿੰਘਾਸਣ ਤੋਂ ਪ੍ਰਭਾਵਿਤ ਹੈ। ਬੁੱਧ ਜਿਥੇ ਰੁੱਕ ਜਾਂਦੀ ਹੈ, ਬੁੱਧ ਜਿਸ ਨੂੰ ਮਹਾਨ ਸਮਝ ਲੈਂਦੀ ਹੈ, ਇਸ ਤੋਂ ਹੁਣ ਅੱਗੇ ਜਾਣ ਦੀ ਲੋੜ ਨਹੀਂ। ਇਹ ਕਾਫ਼ੀ ਹੈ, ਪ੍ਰੀਤ ਵੀ ਉਥੇ ਰੁੱਕ ਜਾਂਦੀ ਹੈ।



ਲਗਪਗ ਮਨੁੱਖ ਨੇ ਗ਼ਲਤ ਥਾਂ 'ਤੇ ਬੁੱਧ ਨੂੰ ਬਰੇਕ ਲਾਈ ਹੈ ਜਿਸ ਕਾਰਨ ਕਰਕੇ ਪ੍ਰੀਤ ਰੁੱਕੀ ਹੋਈ ਹੈ। ਜਿਥੇ ਰੋਕਣਾ ਨਹੀਂ ਚਾਹੀਦਾ ਸੀ, ਮਨੁੱਖ ਨੇ ਆਪਣੀ ਬੁੱਧ ਨੂੰ ਉਥੇ ਰੋਕ ਦਿੱਤਾ ਹੈ। ਸਕੂਲ ਹਨ, ਕਾਲਜ ਹਨ, ਵਿਸ਼ਵ ਵਿਦਿਆਲਿਆ ਹਨ, ਇਸਦੀ ਬੁੱਧ ਨੂੰ ਵਿਕਸਿਤ ਕਰਨ ਦੇ ਸਾਰੇ ਸਾਧਨ ਹਨ ਪਰ ਪਦਾਰਥ ਤੱਕ, ਇਸ ਤੋਂ ਅੱਗੇ ਨਹੀਂ। ਇਸ ਲਈ ਕਿਸੇ ਇੱਕ ਵੀ ਵਿਸ਼ਵ ਵਿਦਿਆਲੇ ਨੇ ਸੰਤ ਨਹੀਂ ਪੈਦਾ ਕੀਤੇ। ਕਿਸੇ ਇੱਕ ਸਕੂਲ ਕਾਲਜ ਨੇ ਭਗਤ ਪੈਦਾ ਨਹੀਂ ਕੀਤੇ। ਪਰ ਇਸਦਾ ਇਹ ਮਤਲਬ ਨਾ ਲੈਣਾ ਕਿ ਪਦਾਰਥਾਂ ਨੂੰ ਸਮਝਣਾ ਨਹੀਂ ਹੈ। ਇਹ ਪਾਣੀ ਗੰਦਾ ਹੈ, ਇਹ ਨਿਰਮਲ ਹੈ। ਇਸ ਵਾਸਤੇ ਪਾਣੀ ਨੂੰ ਮਨੁੱਖ ਨੂੰ ਫਿਲਟਰ ਕਰਨਾ ਪਿਆ। ਫ਼ਿਲਟਰ ਕਰਨ ਦੇ ਹਜ਼ਾਰਾਂ ਤੌਰ ਤਰੀਕੇ ਹਨ। ਛਾਣ ਕੇ ਪਾਣੀ ਪੀਣਾ ਹੈ, ਉਬਾਲ ਕੇ ਪਾਣੀ ਪੀਣਾ ਹੈ, ਤਾਂ ਕਿ ਸਰੀਰ ਰੋਗੀ ਨਾ ਹੋਵੇ। ਫ਼ਿਲਟਰ-ਸ਼ੁਦਾ ਵਿਚਾਰ ਤੇਰੇ ਅੰਦਰ ਜਾਣੇ ਚਾਹੀਦੇ ਹਨ ਤਾਂ ਕਿ ਤੇਰਾ ਮਨ ਰੋਗੀ ਨਾ ਹੋਵੇ। ਵਿਚਾਰ ਜਿਹੜੇ ਗੰਦੇ-ਮੰਦੇ ਆਉਂਦੇ ਹਨ, ਸਾਰੇ ਅੰਦਰ ਪਾਈ ਜਾਂਦਾ ਹੈਂ। ਇਸ ਵਾਸਤੇ ਸਾਰੀ ਦੁਨੀਆਂ ਵਿੱਚ ਸਰੀਰਕ ਰੋਗ ਕਿਸੇ ਹੱਦ ਤੱਕ ਥੋੜ੍ਹੇ ਘੱਟਦੇ ਜਾ ਰਹੇ ਹਨ ਤੇ ਮਾਨਸਿਕ ਰੋਗ ਸਾਰੀ ਦੁਨੀਆਂ ਵਿੱਚ ਵੱਧਦੇ ਜਾ ਰਹੇ ਹਨ। ਭੋਜਨ ਸਵੱਛ ਖਾਣਾ ਹੈ ਤਾਂ ਕਿ ਸਰੀਰ ਰੋਗੀ ਨਾ ਹੋਵੇ। ਫਿਰ ਗੰਦਾ

ਦੇਖਣਾ ਵੀ ਨਹੀਂ ਹੈ, ਗੰਦਾ ਸੁਣਨਾ ਵੀ ਨਹੀਂ ਹੈ, ਗੰਦੇ ਵਿਚਾਰ ਵੀ ਨਹੀਂ ਚਾਹੀਦੇ, ਇਹਨਾਂ ਨੂੰ ਵੀ ਫ਼ਿਲਟਰ ਕਰ। ਇਹ ਸਤਿਸੰਗ ਸਾਨੂੰ ਫ਼ਿਲਟਰ ਕਰਨਾ ਸਿਖਾਉਂਦਾ ਹੈ। ਇਹ ਸੁਣਨਾ ਹੈ ਤੇ ਇਹ ਨਹੀਂ ਸੁਣਨਾ। ਇਹ ਬੋਲਣਾ ਹੈ, ਇਹ ਨਹੀਂ ਬੋਲਣਾ। ਇਹ ਸੋਚਣਾ ਹੈ, ਇਹ ਨਹੀਂ ਸੋਚਣਾ। ਇਹ ਯਾਦ ਕਰਨਾ ਹੈ, ਇਹ ਨਹੀਂ ਯਾਦ ਕਰਨਾ।

ਹੇ ਮੇਰੇ ਪ੍ਰਭੂ ! ਮੈਂ ਇਹ ਬਿਖੇ ਗੀਤ ਨਹੀਂ ਸੁਣਨਾ ਚਾਹੁੰਦਾ।

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥*

(ਅੰਗ ੯੨੨)

ਇਕ ਸੁੰਦਰ ਸਰੂਪ ਦਿਖਾਈ ਦਿੱਤਾ ਹੈ, ਵਾਸ਼ਨਾ ਜਾਗੀ ਹੈ ਪਰ ਇਸ ਸਰੂਪ ਦਾ ਵੀ ਫ਼ਿਲਟਰ ਕੀਤਾ ਜਾ ਸਕਦਾ ਹੈ। ਤੁਸੀਂ ਆਖੋਗੇ ਸੁੰਦਰ ਸਰੂਪ ਨੂੰ ਕਿਵੇਂ ਫ਼ਿਲਟਰ ਕਰੀਏ ਤਾਂ ਕਿ ਇਸਨੂੰ ਦੇਖ ਕੇ ਅੰਦਰ ਵਾਸ਼ਨਾ ਨਾ ਜਾਗੇ? ਪੁਰਸ਼ ਸਰੂਪ ਤੋਂ ਪ੍ਰਭਾਵਿਤ ਹੁੰਦਾ ਹੈ, ਇਸਤਰੀ ਸ਼ਕਤੀ ਤੋਂ ਪ੍ਰਭਾਵਿਤ ਹੁੰਦੀ ਹੈ। ਪੁਰਸ਼ ਕੋਲ ਤਾਕਤ ਕਿੰਨੀ ਹੈ? ਇਸਦੇ ਕੋਲ ਧਨ ਸੰਪਦਾ ਕਿੰਨੀ ਹੈ? ਪੁਰਸ਼ ਦੇਖਦਾ ਹੈ, ਇਸਦੇ ਕੋਲ ਸੁਹੱਪਣ ਕਿੰਨਾ ਹੈ? ਦੇਖਣ ਦੇ ਅਲੱਗ ਅਲੱਗ ਢੰਗ ਹਨ।



ਚਾਂਦਨੀ ਚੌਂਕ ਦੇ ਵਿੱਚ ਬਹਾਦਰ ਸ਼ਾਹ ਜ਼ਫ਼ਰ ਦੇ ਦਰਬਾਰ ਦੀ ਨਰਤਕੀ ਰੱਥ 'ਤੇ ਬੈਠ ਕੇ ਲੰਘ ਰਹੀ ਸੀ। ਰੱਥ ਨੂੰ ਅੱਗੇ ਜੋ ਦੋ ਘੋੜੇ ਲੱਗੇ ਹੋਏ ਸਨ, ਬੜੇ ਸੁੰਦਰ ਤੇ ਸਜਾਏ ਹੋਏ ਸਨ। ਰੱਥ ਵੀ ਬੜਾ ਸਜਾਇਆ ਹੋਇਆ ਤੇ ਕੀਮਤੀ ਸੀ। ਰੱਥ ਦੇ ਉੱਪਰ ਜਿਹੜੀ ਨਰਤਕੀ ਬੈਠੀ ਸੀ, ਉਸਨੇ ਆਪਣਾ ਤਨ ਵੀ ਬੜਾ ਸਵਾਰਿਆ ਸੀ। ਇਹ ਨਰਤਕੀ ਕਵਿਤਰੀ ਵੀ ਸੀ, ਵਿਦਵਾਨ ਵੀ ਸੀ, ਸਾਹਿਤਕਾਰ ਵੀ ਸੀ। ਚੌਕ ਵਿੱਚ ਖੜੇ ਸਮੇਂ ਦੇ ਮਹਾਨ ਦਾਰਸ਼ਨਿਕ ਆਲਮ ਗ਼ਾਲਬ, ਘੋੜਿਆਂ ਨੂੰ ਦੇਖਦੇ ਹਨ, ਰੱਥ ਨੂੰ ਦੇਖਦੇ ਹਨ, ਉਪਰ ਬੈਠੀ ਨਰਤਕੀ ਨੂੰ ਦੇਖਦੇ ਹਨ। ਨਜ਼ਰਾਂ ਘੋੜੇ ਤੋਂ, ਰੱਥ ਤੋਂ ਇਕ ਪਾਸੇ ਹੋਈਆਂ ਤੇ ਨਰਤਕੀ 'ਤੇ ਟਿਕ ਗਈਆਂ। ਰੱਥ ਰੁਕਵਾ ਦਿੱਤਾ ਨਰਤਕੀ ਨੇ, ਕਿਉਂਕਿ ਉਸਨੂੰ ਵੀ ਪਤਾ ਸੀ ਇਹ ਸ਼ਾਇਰੇ-ਆਜ਼ਮ ਗ਼ਾਲਬ ਹੈ। ਇਹ ਮਾਮੂਲੀ ਸੋਚ ਦਾ ਮਨੁੱਖ ਨਹੀਂ ਹੈ। ਇਸਨੂੰ ਬੋਲ ਕੇ ਕੁਝ ਸਮਝਾਉਣ ਦੀ ਵੀ ਲੋੜ ਨਹੀਂ, ਇਹ ਤਾਂ ਇਸ਼ਾਰਿਆਂ ਨਾਲ ਵੀ ਸਮਝ ਜਾਂਦਾ ਹੈ। ਸ਼ੇਖ਼ ਸਾਅਦੀ ਕਹਿੰਦੇ ਹਨ ਕਿ ਜੋ ਇਸ਼ਾਰਿਆਂ ਨਾਲ ਸਮਝਦਾ ਹੈ, ਦੇਵਤਾ ਹੈ। ਜੋ ਕਹਿਣ 'ਤੇ ਸਮਝਦਾ ਹੈ, ਉਹ ਮਨੁੱਖ ਹੈ। ਜੋ ਕਹਿਣ 'ਤੇ ਵੀ ਨਹੀਂ ਸਮਝਦਾ, ਉਹ ਪਸ਼ੂ ਹੈ। ਇਹ ਮਨੁੱਖ ਨਹੀਂ ਹੈ, ਇਹ ਫ਼ਰਿਸ਼ਤਾ ਹੈ। ਪਤਾ ਸੀ ਗ਼ਾਲਬ ਨੂੰ ਇਹ ਸਾਹਿਤਕਾਰ ਹੈ, ਕੇਵਲ ਨਿਰਤ ਨਹੀਂ ਕਰਦੀ, ਸਗੋਂ ਇੰਨੀ ਸਿਆਣੀ ਹੈ ਕਿ ਕਈਆਂ ਨੂੰ ਨਚਾਉਂਦੀ ਹੈ। ਕਲਮ ਦੀ ਧਨੀ ਹੈ, ਦਿਮਾਗ਼ ਦੀ ਧਨੀ

ਹੈ। ਨਰਤਕੀ ਨੂੰ ਵੀ ਪਤਾ ਸੀ ਇਹ ਸ਼ਾਇਰੇ-ਆਜ਼ਮ ਹੈ, ਪਰ ਨਰਤਕੀ ਇੱਕ ਕਟਾਕਸ਼ ਕਰਦੀ ਹੈ ਗ਼ਾਲਬ 'ਤੇ। ਗ਼ਲਾਬ ਦੀਆਂ ਨਜ਼ਰਾਂ ਪਹਿਲਾਂ ਘੋੜੇ ਨੂੰ ਦੇਖਦੀਆਂ ਹਨ, ਦੋਨੋਂ ਘੋੜੇ ਬੜੇ ਖ਼ੂਬਸੂਰਤ ਹਨ । ਫਿਰ ਰੱਥ ਨੂੰ ਦੇਖਦੀਆਂ ਹਨ ਨਜ਼ਰਾਂ। ਨਾ ਘੋੜੇ 'ਤੇ ਨਜ਼ਰਾਂ ਟਿੱਕੀਆਂ, ਨਾ ਰੱਥ 'ਤੇ ਨਜ਼ਰਾਂ ਟਿੱਕੀਆਂ, ਟਿੱਕ ਗਈਆਂ ਨਰਤਕੀ 'ਤੇ। ਉਸ ਸਮੇਂ ਦੀ ਬੋਲੀ ਉਰਦੂ ਤੇ ਉਰਦੂ ਦਾ ਹੀ ਸ਼ਾਇਰ ਗ਼ਾਲਬ ਤੇ ਨਰਤਕੀ ਵੀ ਉਰਦੂ ਦੀ ਕਵਿਤਰੀ। ਉਸਨੇ ਕਵਿਤਾ ਰਾਹੀਂ ਇਕ ਤਾਅਨਾ ਮਾਰਿਆ ਗ਼ਾਲਬ ਨੂੰ। ਇੰਨਾ ਬੋਲ ਕੇ ਉਸਨੇ ਸੁੱਤੇ ਸ਼ੇਰ ਨੂੰ ਜਗਾ ਦਿੱਤਾ। ਅਗੋਂ ਵੀ ਮਾਮੂਲੀ ਮਨੁੱਖ ਨਹੀਂ ਸੀ-

***ਗ਼ਰਜ਼ ਹੈ ਤੁਝ ਸੇ ਨਾ ਸੂਰਤ ਸੇ ਤੇਰੀ ਮੁਸੱਵਰ ਕੀ ਹਮ ਤੋ ਕਲਮ ਦੇਖਤੇ ਹੈਂ।***

ਕੌਣ ਦੇਖ ਰਿਹਾ ਹੈ ਤੈਨੂੰ ? ਮੈਂ ਤਾਂ ਉਸ ਚਿੱਤਰਕਾਰ ਦੀ ਕਲਮ ਦੇਖ ਰਿਹਾ ਹਾਂ, ਜਿਸਨੇ ਇੰਨੇ ਸੋਹਣੇ ਸੋਹਣੇ ਰੰਗ ਭਰ ਕੇ ਇਹ ਤਸਵੀਰ ਬਣਾਈ ਹੈ। ਤੈਨੂੰ ਨਹੀਂ ਦੇਖ ਰਿਹਾ, ਤੈਨੂੰ ਦੇਖ ਕੇ ਖ਼ੁਦਾ ਯਾਦ ਆ ਗਿਆ। ਤਸਵੀਰ ਨੂੰ ਦੇਖਦੇ ਚਿਤੇਰਾ ਯਾਦ ਆ ਗਿਆ। ਭਗਤ ਕਬੀਰ ਨੇ ਇਹ ਖ਼ਿਆਲ ਬਾਵਨ ਅੱਖਰੀ ਵਿੱਚ ਦਿੱਤਾ ਹੈ-

*ਚਚਾ ਰਚਿਤ ਚਿਤ੍ਰ ਹੈ ਭਾਰੀ॥*

ਬੜਾ ਵਿਸ਼ਾਲ ਚਿੱਤਰ ਰੱਚਿਆ ਹੈ ਉਸ ਚਿਤੇਰੇ ਨੇ।

*ਚਚਾ ਰਚਿਤ ਚਿਤ੍ਰ ਹੈ ਭਾਰੀ॥*
*ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥*
*ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥*

(ਅੰਗ ੩੪੦)

ਚਿੱਤਰ 'ਤੇ ਸਮਝ ਰੁੱਕ ਗਈ ਹੈ ਤਾਂ ਪ੍ਰੀਤ ਵੀ ਰੁੱਕ ਗਈ ਹੈ। ਸਮਝ ਅੱਗੇ ਚੱਲੀ ਗਈ ਚਿਤੇਰੇ ਤੱਕ ਜਿਥੋਂ ਇਹ ਰੰਗ-ਰੂਪ ਨਿਕਲੇ ਹਨ। ਜਿਸ ਤੋਂ ਇੰਨੀਆਂ ਸੋਹਣੀਆਂ ਸੋਹਣੀਆਂ ਤਸਵੀਰਾਂ ਨਿਕਲੀਆਂ ਹਨ, ਉਹ ਆਪ ਕਿੰਨਾ ਸੁੰਦਰ ਹੋਵੇਗਾ। ਸਮਝ ਅੱਗੇ ਚੱਲੀ ਗਈ ਤਾਂ ਪ੍ਰੀਤ ਵੀ ਅੱਗੇ ਜਾਏਗੀ। ਪ੍ਰੀਤ ਪ੍ਰਭੂ ਤੱਕ ਪਹੁੰਚੇ, ਇਸੇ ਲਈ ਸਤਿਸੰਗ ਹੈ, ਕਥਾ ਹੈ, ਕੀਰਤਨ ਹੈ। ਮਹਾਰਾਜ ਕਹਿੰਦੇ ਹਨ ਕਿ ਜਿਸਨੂੰ ਅਸੀਂ ਪ੍ਰੀਤ ਕਹਿੰਦੇ ਹਾਂ, ਗੁਰੂ ਨਾਲ ਪ੍ਰੀਤ ਹੈ, ਇਹ ਤਾਂ ਬੜਾ ਪ੍ਰੇਮੀ ਹੈ, ਇਹ ਤਾਂ ਪ੍ਰੇਮ ਨਾਲ ਕੀਰਤਨ ਕਰਦਾ ਹੈ, ਮੈਂ ਤਾਂ ਦੇਖਿਆ ਹੰਕਾਰ ਨਾਲ ਕੀਰਤਨ ਕਰਦਾ ਹੈ। ਪ੍ਰੇਮ ਤਾਂ ਮਨੁੱਖ ਨੂੰ ਪ੍ਰਮਾਤਮਾ ਵਰਗਾ ਬਣਾ ਦਿੰਦਾ ਹੈ।

ਲੈਲਾ ਨਾਲ ਪ੍ਰੀਤ ਸੀ ਮਜਨੂ ਨੂੰ ਤਾਂ ਚਾਰੋਂ ਪਾਸੇ ਲੈਲਾ ਹੀ ਲੈਲਾ ਦਿਖਾਈ ਦੇਣ ਲੱਗ ਪਈ । ਅਜਿਹੀ ਹਾਲਤ ਹੋਈ ਕਿ ਆਪਣਾ ਆਪ ਵੀ ਲੈਲਾ ਦਿਖਾਈ ਦੇਣ ਲੱਗਾ। ਪ੍ਰਮਾਤਮਾ

ਨਾਲ ਜਿਸ ਦਿਨ ਪ੍ਰੀਤ ਹੋਵੇਗੀ, ਅਜਿਹਾ ਕੁਝ ਵੀ ਨਹੀਂ ਹੋਵੇਗਾ ਜੋ ਪ੍ਰਮਾਤਮਾ ਨਾ ਦਿਖਾਈ ਦੇਵੇ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

ਆਪ ਅੱਖਰੀ ਅਰਥ ਸਰਵਨ ਕਰੋ।

ਸਲੋਕੁ ਮਹਲਾ ੨ ॥

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*

ਇਹ ਕਿਹੋ ਜਿਹਿਆਂ ਦੀ ਆਸ਼ਕੀ ਹੈ, ਇਹ ਕਿਹੋ ਜਿਹਿਆਂ ਦਾ ਪ੍ਰੇਮ ਹੈ। ਪ੍ਰੇਮ ਜਿਸ ਨਾਲ ਹੋਵੇ, ਪ੍ਰੇਮ ਟਿੱਕ ਜਾਂਦਾ ਹੈ। ਪ੍ਰੇਮ ਹੀ ਹਿਰਦੇ ਨੂੰ ਟਿਕਾਉਂਦਾ ਹੈ। ਬਿਨਾਂ ਪ੍ਰੀਤ ਤੋਂ ਟਿਕਾਉ ਹੁੰਦਾ ਹੀ ਨਹੀਂ। ਕਈ ਵਾਰੀ ਜਿਨ੍ਹਾਂ ਨੂੰ ਗੁਰੂ ਨਾਲ ਰੰਚਕ ਮਾਤਰ ਵੀ ਪ੍ਰੀਤ ਨਾ ਹੋਵੇ, ਉਹਨਾਂ ਲਈ ਇੱਕ ਮਿੰਟ ਵੀ ਗੁਰਦੁਆਰੇ ਬੈਠਣਾ ਔਖਾ ਹੁੰਦਾ ਹੈ।

*ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥*

(ਅੰਗ ੩੧੪)

ਉਹ ਤਾਂ ਬੜੀ ਮੁਸ਼ਕਿਲ ਨਾਲ ਸਮਾਂ ਕੱਟਦੇ ਹਨ। ਉਹਨਾਂ ਦੀ ਅਕਲ ਉਥੇ ਭਟਕਦੀ ਹੈ ਕਿਉਂਕਿ ਪ੍ਰੀਤ ਨਹੀਂ ਹੈ। ਮਹਾਰਾਜ ਕਹਿੰਦੇ ਹਨ, ਇਹ ਕਿਹੋ ਜਿਹਿਆਂ ਦਾ ਪ੍ਰੇਮ ਹੈ, ਕਿਉਂਕਿ ਇਹ ਤਾਂ ਅਜੇ ਵੀ ਭਟਕਾ ਰਿਹਾ ਹੈ। ਇਹ ਪ੍ਰੇਮ ਨਹੀਂ ਹੈ। ਜਿਥੇ ਆਸ਼ਕੀ ਹੁੰਦੀ ਹੈ, ਉਥੇ ਟਿਕਾਉ ਹੁੰਦਾ ਹੈ। ਗਿਆਨ ਹੈ, ਹੋਰ ਬਹੁਤ ਸਾਰੇ ਗੁਣ ਹਨ, ਟਿਕਾਉ ਨਹੀਂ ਹੋਵੇਗਾ। ਪ੍ਰੇਮ ਤੋਂ ਬਿਨਾਂ ਟਿਕਾਉ ਨਹੀਂ ਹੋਵੇਗਾ। ਜਿਸ ਦਿਨ ਪ੍ਰੀਤ ਪੈਦਾ ਹੋ ਗਈ ਫਿਰ ਟਿੱਕ ਜਾਏਗਾ।

*ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥*

ਉਸਨੂੰ ਪ੍ਰੇਮੀ ਕਹਿੰਦੇ ਹਨ ਜੋ ਸਦਾ ਟਿੱਕਿਆ ਰਹਿੰਦਾ ਹੈ, ਸਮਾਇਆ ਰਹਿੰਦਾ ਹੈ, ਲੀਨ ਰਹਿੰਦਾ ਹੈ, ਉਸ ਤੋਂ ਬਿਨਾਂ ਕਿਸੇ ਹੋਰ ਪਾਸੇ ਦੀ ਭਟਕਣਾ ਨਹੀਂ ਹੁੰਦੀ।

*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*

ਇਹ ਕੋਈ ਆਸ਼ਕ ਦੀ ਗੱਲ ਹੈ। ਲਾਭ ਮਿਲ ਗਿਆ ਤਾਂ ਕਹਿੰਦਾ ਹੈ ਕਿ ਪ੍ਰਮਾਤਮਾ ! ਬਹੁਤ ਚੰਗਾ ਕੀਤਾ ਹੈ, ਤੇਰੀ ਬੜੀ ਬਖਸ਼ਿਸ਼ ਹੈ। ਤੇਰਾ ਸ਼ੁਕਰਾਨਾ ਹੈ। ਕਿਤੇ ਨੁਕਸਾਨ ਹੋ ਗਿਆ ਹੈ, ਦੀਵਾਲੀਆ ਹੋ ਗਿਆ ਤਾਂ ਕਹਿੰਦਾ ਹੈ ਰੱਬਾ ! ਇਹ ਕੀ ਕਰ ਛੱਡਿਆ ਤੂੰ। ਇਸਦਾ ਮਤਲਬ ਰੱਬ ਨੂੰ ਤੂੰ ਅਕਲ ਦੇਣੀ ਹੈ। ਆਪਣੇ ਅਨੁਕੂਲ ਕੁਝ ਹੋ ਜਾਏ ਤਾਂ ਪ੍ਰਭੂ ਤੂੰ ਬਹੁਤ ਚੰਗਾ ਹੈਂ, ਪਰ ਪ੍ਰਤਿਕੂਲ ਹੋ ਗਿਆ, ਤਾਂ ਪ੍ਰਭੂ ਇਹ ਤੂੰ ਕੀ ਕਰ ਛੱਡਿਆ । ਜੇਕਰ ਪ੍ਰਤਿਕੂਲ ਹੋ ਗਿਆ, ਉਸ ਸਮੇਂ ਵੀ ਪ੍ਰਮਾਤਮਾ ਚੰਗਾ ਲੱਗੇ। ਫਿਰ ਇਹ ਸੱਚਾ ਆਸ਼ਿਕ ਹੈ ਨਹੀਂ ਤਾਂ

ਨਿਤਨੇਮੀ ਹੋ ਸਕਦਾ ਹੈ, ਪ੍ਰੇਮੀ ਨਹੀਂ। ਅਸੀਂ ਨਿਤਨੇਮੀਆਂ ਨੂੰ ਪ੍ਰੇਮੀ ਕਹੀ ਜਾਂਦੇ ਹਾਂ। ਪ੍ਰੇਮੀ, ਇੱਜ਼ਤ ਹੋ ਗਈ ਠੀਕ, ਬੇਇਜ਼ਤੀ ਹੋ ਗਈ ਤਾਂ ਵੀ ਠੀਕ। ਪ੍ਰਭੂ ਤੇਰੇ ਹੱਥੋਂ ਜੋ ਕੁਝ ਵੀ ਆਇਆ ਹੈ, ਸਾਨੂੰ ਕਬੂਲ ਹੈ। ਗਿਲੇ ਮਨੁੱਖ ਨੂੰ ਦੂਰ ਕਰ ਦਿੰਦੇ ਹਨ, ਸ਼ੁਕਰਾਨੇ ਨੇੜੇ ਲੈ ਆਉਂਦੇ ਹਨ।

*ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥ ੧॥*

ਇਸ ਤਰ੍ਹਾਂ ਦੀ ਗਿਣਤੀ ਮਿਣਤੀ ਵਿੱਚ ਰਹਿੰਦੇ ਹਨ ਅਜਿਹੇ। ਮਹਾਰਾਜ ਕਹਿੰਦੇ ਹਨ, ਇਹ ਆਸ਼ਿਕ ਨਹੀਂ ਹਨ, ਇਹ ਪ੍ਰੇਮੀ ਨਹੀਂ ਹਨ। ਇਹਨਾਂ ਨੇ ਅਸਲੀਅਤ ਨੂੰ ਨਹੀਂ ਸਮਝਿਆ।

*ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*

ਸਿਰ ਵੀ ਝੁਕਾਉਂਦਾ ਹੈ, ਪਰ ਅਗਲਾ ਇਹ ਕਹਿ ਦੇਵੇ ਕਿ ਇਹ ਜ਼ਰਾ ਕੰਮ ਕਰਨਾ ਹੈ ਤਾਂ ਇਨਕਾਰ ਵੀ ਕਰਦਾ ਹੈ। ਅਜਿਹੇ ਮਨੁੱਖ ਦਾ ਝੁਕਣਾ ਪਾਖੰਡ ਹੈ। ਝੁਕਦਾ ਤਾਂ ਪਿਆ ਹੈ, ਪਰ ਗੁਰੂ ਦੀ ਕੋਈ ਗੱਲ ਮੰਨਣ ਨੂੰ ਤਿਆਰ ਨਹੀਂ।

*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥ ੨॥*

ਅਜਿਹੇ ਮਨੁੱਖ ਦਾ ਕਿਉਂਕਿ ਇਨਕਾਰ ਕਰਨਾ ਜਿਥੇ ਝੂਠਾ ਹੈ, ਉਥੇ ਅਜਿਹੇ ਮਨੁੱਖ ਦਾ ਸਲਾਮ ਕਰਨਾ ਵੀ ਝੂਠਾ ਹੈ। ਇਹ ਦੋਵੇਂ ਝੂਠੇ ਹਨ, ਇਸ ਲਈ ਇਸਨੂੰ ਪ੍ਰਭੂ ਦੀ ਦਰਗਾਹ ਵਿੱਚ ਥਾਂ ਨਹੀਂ ਪ੍ਰਾਪਤ ਹੋਣੀ।



*ਪਉੜੀ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥*

ਜਿਸਦੀ ਸੇਵਾ ਸਦੀਵੀ ਸੁੱਖ ਪ੍ਰਦਾਨ ਕਰਦੀ ਹੈ ਫਿਰ ਉਸੇ ਸਾਹਿਬ ਦੀ ਸੰਭਾਲ ਕਰਨੀ ਚਾਹੀਦੀ ਹੈ, ਉਸੇ ਦੀ ਸਮਝ ਤੇ ਉਸੇ ਨਾਲ ਪ੍ਰੀਤ।

*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*

ਜਦੋਂ ਮੈਂ ਆਪਣਾ ਬੀਜਿਆ ਹੋਇਆ ਆਪ ਹੀ ਖਾਣਾ ਹੈ ਤਾਂ ਫਿਰ ਇਸਦਾ ਫੱਲ ਵੀ ਗ਼ਲਤ ਹੈ। ਮੇਰਾ ਕਰਮ ਕਿਸੇ ਨੂੰ ਚੋਟ ਪਹੁੰਚਾ ਰਿਹਾ ਹੈ, ਤਾਂ ਇਹ ਕਰਮ ਮੈਨੂੰ ਚੋਟ ਪਹੁੰਚਾਏਗਾ।

*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*

ਭੁੱਲ ਕੇ ਵੀ ਮਾੜਾ ਨਹੀਂ ਕਰਨਾ, ਨਿਗਾਹ ਲੰਮੀ ਰੱਖਣੀ ਹੈ। ਬੀਜ ਨੂੰ ਬੋਅ ਰਿਹਾ ਹੈ ਸਿਰਫ਼ ਬੀਜ ਦਿਖਾਈ ਦੇ ਰਿਹਾ ਹੈ। ਇਹ ਛੋਟੀ ਨਿਗਾਹ ਹੈ, ਪਰ ਬੀਜ ਦੇ ਵਿੱਚ ਫੱਲ ਦਿਖਾਈ ਦੇ ਰਿਹਾ ਹੈ, ਲੰਮੀ ਨਦਰ ਹੈ। ਇਸ ਲਈ ਮਹਾਰਾਜ ਕਹਿੰਦੇ ਹਨ ਕਿ ਸਿਰਫ਼ ਕਰਮ ਨੂੰ ਨਾ ਦੇਖ, ਜੋ ਤੂੰ ਕਰ ਰਿਹਾ ਹੈਂ, ਉਸਦੇ ਫੱਲ ਨੂੰ ਵੀ ਦੇਖ ਤਾਂ ਕਿ ਭੁੱਲ ਕੇ ਵੀ ਤੂੰ ਬੁਰਾ

ਨਾ ਕਰੇਂ।

*ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥*

ਇਸ ਤਰ੍ਹਾਂ ਦੀ ਖੇਡ ਖੇਡਣੀ ਚਾਹੀਦੀ ਹੈ ਕਿ ਸੱਚ ਦੇ ਮਾਰਗ 'ਤੇ, ਪ੍ਰਭੂ ਦੇ ਮਾਰਗ 'ਤੇ ਹਾਰ ਨਾ ਹੋ ਜਾਏ।

*ਕਿਛੁ ਲਾਹੇ ਉਪਰਿ ਘਾਲੀਐ॥ ੨੧॥*

ਲਾਜ਼ਮੀ ਘਾਲਣਾ ਅਜਿਹੀ ਘਾਲਣੀ ਚਾਹੀਦੀ ਹੈ ਜਿਸ ਨਾਲ ਲਾਹਾ ਪ੍ਰਾਪਤ ਹੋਵੇ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਕਹੁਤ ਕਬੀਰੁ ਕੋਈ ਨਹੀ ਤੇਰਾ

ਸੋਰਠਿ ੧ੴ ਸਤਿਗੁਰ ਪ੍ਰਸਾਦਿ॥

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥ ੧॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ੧॥ ਰਹਾਉ॥*
*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥*
*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥ ੨॥*
*ਕਹਤੁ ਕਬੀਰੁ ਕੋਈ ਨਹੀ ਤੇਰਾ॥*
*ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥ ੩॥ ੯॥*

(ਅੰਗ ੬੫੬)



ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ! ਕਬੀਰ ਦੇ ਨਾਲ ਇੱਕ ਨਵੀਂ ਸ਼ੰਖਲਾ ਆਰੰਭ ਹੋਈ ਭਗਤਾਂ ਦੀ। ਕਬੀਰ ਸਿਰਮੌਰ ਹੈ। ਕਬੀਰ ਕਰਕੇ ਉਹਨਾਂ ਲੋਕਾਂ ਨੂੰ ਬੜੀ ਪ੍ਰੇਰਨਾ ਮਿਲੀ, ਜਿਨ੍ਹਾਂ ਲਈ ਮੰਦਿਰਾਂ ਦੇ ਦਰਵਾਜ਼ੇ ਬੰਦ ਸਨ। ਇੰਝ ਕਹਿ ਲਉ, ਕਬੀਰ ਭਗਤੀ ਲਹਿਰ ਦੇ ਜਨਮ ਦਾਤੇ ਸਨ। ਇਹਨਾਂ ਸਾਰਿਆਂ ਲਈ ਮੰਦਿਰਾਂ ਦੇ ਦਰਵਾਜ਼ੇ ਬੰਦ ਸਨ, ਪਰ ਕਬੀਰ ਨੇ ਐਲਾਨ ਕੀਤਾ ਕਿ ਅਸੀਂ ਆਪਣੇ ਜੀਵਨ ਦੇ ਦੁਆਰਾ ਖੋਲ੍ਹ ਕੇ ਪ੍ਰਭੂ ਨੂੰ ਦੇਖਾਂਗੇ। ਇਹਨਾਂ ਲਈ ਵਿਦਿਆਲਿਆਂ ਦੇ ਦਰਵਾਜ਼ੇ ਤਾਂ ਬੰਦ ਸਨ, ਪਰ ਇਹਨਾਂ ਨੇ ਐਲਾਨੀਆ ਕਿਹਾ, ਕੋਈ ਗੱਲ ਨਹੀਂ ਅਸੀਂ ਜ਼ਿੰਦਗੀ ਦੀ ਕਿਤਾਬ ਪੜ੍ਹਾਂਗੇ। ਗ਼ਜ਼ਬ ਦੀ ਗੱਲ ਇਹ ਜ਼ਿੰਦਗੀ ਦੀ ਕਿਤਾਬ ਨੂੰ ਪੜ੍ਹਕੇ ਬੜੇ ਵੱਡਮੁੱਲੇ ਰਤਨ ਕਬੀਰ ਨੇ ਜਗਤ ਦੇ ਸਾਹਮਣੇ ਰੱਖੇ ਜੋ ਕਿਸੇ ਵਿਦਿਆਲੇ ਤੋਂ ਨਹੀਂ ਪੜ੍ਹੇ, ਨਾ ਪੜ੍ਹਾਏ ਜਾ ਸਕਦੇ ਸਨ।

ਜੀਵਨ ਦੇ ਮੰਦਿਰ ਵਿਚੋਂ ਹੀ ਪ੍ਰਮਾਤਮਾ ਦੀ ਝਲਕ ਦੇਖੀ ਅਤੇ ਉਸਦਾ ਐਲਾਨੀਆ ਜ਼ਿਕਰ ਵੀ ਕਰ ਦਿੱਤਾ-

*ਦੁਇ ਦੁਇ ਲੋਚਨ ਪੇਖਾ॥*
*ਹਉ ਹਰਿ ਬਿਨੁ ਅਉਰੁ ਨ ਦੇਖਾ॥*

(ਅੰਗ ੬੫੫)

ਇਸ ਤਰ੍ਹਾਂ ਕਬੀਰ ਦੇ ਨਾਲ ਭਗਤੀ ਦਾ ਜਨਮ ਹੋਇਆ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਭਗਤਾਂ ਵਿਚੋਂ ਸਿਰਮੌਰ ਸ਼੍ਰੇਣੀ ਵਿੱਚ ਬੈਠੇ ਹਨ। ਇਹਨਾਂ ਦਾ ਅੱਜ ਦਾ ਪਾਵਨ ਤੇ ਪਵਿੱਤਰ ਵਾਕ ਭਾਵੇਂ ਬੜੇ ਸਾਦੇ ਅਲਫ਼ਾਜ਼ ਹਨ ਪਰ ਇਸਦੇ ਵਿੱਚ ਜੀਵਨ ਦਾ, ਸੰਸਾਰ ਦਾ, ਕਰਤਾਰ ਦਾ ਬਹੁਤ ਵੱਡਮੁੱਲਾ ਗਿਆਨ ਹੈ। ਮਨੁੱਖ ਦੀ ਹੋਂਦ ਪਰੀਪੂਰਨ ਪ੍ਰਮਾਤਮਾ ਨੇ ਅਜਿਹੀ ਬਣਾਈ ਹੈ ਕਿ ਇਸਦਾ ਅੱਧਾ ਜੀਵਨ ਬਾਹਰ ਹੈ, ਅੱਧਾ ਅੰਦਰ ਹੈ। ਬਾਹਰ ਪਵਨ ਨਾ ਚਲੇ ਤਾਂ ਸਾਰਾ ਸੰਸਾਰ ਮੁਰਦਾ ਹੋ ਜਾਏਗਾ ਪਰ ਮੇਰੇ ਅੰਦਰ ਪਵਨ ਨਾ ਚਲੇ ਮੈਂ ਮੁਰਦਾ ਹੋ ਜਾਵਾਂਗਾ। ਸੰਸਾਰ ਤਾਂ ਚਲਦਾ ਰਹੇਗਾ। ਜੇ ਬਾਹਰ ਪਵਨ ਚੱਲਦੀ ਪਈ ਹੈ ਤਾਂ ਮੇਰੇ ਅੰਦਰ ਵੀ ਚੱਲਣੀ ਚਾਹੀਦੀ ਹੈ। ਪਾਣੀ ਬਾਹਰ ਸਾਗਰ ਦੇ ਵਿੱਚ ਹੈ, ਦਰਿਆਵਾਂ ਦੇ ਵਿੱਚ ਹੈ, ਜ਼ਮੀਨ ਦੇ ਥੱਲੇ ਹੈ, ਉੱਪਰ ਬੱਦਲ ਵੀ ਬਰਸਦੇ ਹਨ। ਇਹ ਤਾਂ ਸਭ ਕੁਝ ਹੈ ਪਰ ਮੇਰੇ ਇਸ ਜੀਵਨ ਸਾਗਰ ਵਿੱਚ ਵੀ ਪਾਣੀ ਹੋਣਾ ਚਾਹੀਦਾ ਹੈ। ਸਾਗਰ ਸੁੱਕ ਜਾਏ, ਦਰਿਆ ਸੁੱਕ ਜਾਣ, ਜ਼ਮੀਨ ਦੇ ਹੇਠੋਂ ਪਾਣੀ ਨਾ ਮਿਲੇ, ਉਪਰੋਂ ਬੱਦਲ ਨਾ ਬਰਸਣ, ਜ਼ਮੀਨ ਦਾ ਸਾਰਾ ਜੀਵਨ ਸੁੱਕ ਜਾਏਗਾ। ਪਸ਼ੂ-ਪੰਛੀ, ਬਨਸਪਤੀ, ਮਨੁੱਖ ਸਾਰੇ ਸੁੱਕ ਜਾਣਗੇ। ਸਿਰਫ਼ ਬੱਦਲ ਹੀ ਨਾ ਬਰਸਦੇ ਰਹਿਣ, ਮੇਰੇ ਜੀਵਨ ਦੇ ਵਿੱਚ ਵੀ ਇਸਦੀ ਵਰਖਾ ਹੋਵੇ। ਇਸੇ ਤਰੀਕੇ ਨਾਲ ਅਸੀਂ ਦੇਖਦੇ ਹਾਂ ਕਿ ਬਾਹਰ ਸੂਰਜ ਬੁੱਝ ਜਾਏ ਤਾਂ ਸਾਰਾ ਜੀਵਨ ਬੁੱਝ ਜਾਏਗਾ। ਪੰਛੀ ਪਸ਼ੂ ਬੁੱਝ ਜਾਣਗੇ, ਬਨਸਪਤੀ ਬੁੱਝ ਜਾਏਗੀ, ਮੱਨੁਖ ਵੀ ਬੁੱਝ ਜਾਣਗੇ। ਇਹ ਦੋ ਦੀਵੇ ਅੱਖਾਂ ਬੁੱਝ ਜਾਣਗੀਆਂ। ਬਾਹਰ ਸੂਰਜ ਬੁੱਝ ਜਾਏ, ਹਨੇਰਾ ਹੋ ਜਾਏਗਾ, ਸਾਰਾ ਜੀਵਨ ਅੰਧਕਾਰ ਹੋ ਜਾਏਗਾ। ਠੀਕ ਹੈ ਇੰਨਾ ਵਿਸ਼ਾਲ ਸੂਰਜ ਬਾਹਰ ਚਾਹੀਦਾ ਹੈ ਪਰ ਉਸਦੀ ਅੰਸ਼ ਮੇਰੇ ਸਰੀਰ ਵਿੱਚ ਵੀ ਚਾਹੀਦੀ ਹੈ। ਬਾਹਰ ਸੂਰਜ ਠੰਢਾ ਪੈ ਜਾਏ ਤਾਂ ਬ੍ਰਹਿਮੰਡ ਠੰਢਾ ਪੈ ਜਾਏਗਾ। ਅੰਦਰ ਜਠਰ ਅਗਨੀ ਠੰਢੀ ਪੈ ਜਾਏ ਤਾਂ ਮੈਂ ਠੰਢਾ ਪੈ ਜਾਵਾਂਗਾ। ਅੰਦਰ ਦਾ ਜੀਵਨ ਨਾ ਪ੍ਰਾਪਤ ਹੋਵੇ ਤਾਂ ਮਨੁੱਖ ਅੰਦਰੋਂ ਮੁਰਦਾ ਹੋ ਜਾਂਦਾ ਹੈ।

*ਆਖਾ ਜੀਵਾ ਵਿਸਰੈ ਮਰਿ ਜਾਉ॥*

(ਅੰਗ ੩੪੯)

*ਮਰਣ ਬਿਸਰਣੰ ਗੋਬਿੰਦਹ॥ ਜੀਵਣੰ ਹਰਿ ਨਾਮ ਧੵਾਵਣਹ॥*

(ਅੰਗ ੧੩੬੧)

ਅੰਦਰ ਪ੍ਰਭੂ ਦਾ ਚਿੰਤਨ ਨਹੀਂ ਤਾਂ ਫਿਰ ਮੈਂ ਅੰਦਰੋਂ ਦੁੱਖੀ ਹੋ ਜਾਵਾਂਗਾ। ਬਾਹਰ ਦਾ ਸਾਰਾ ਜੀਵਨ ਪਦਾਰਥਾਂ ਦਾ ਹੈ ਤੇ ਪਦਾਰਥ ਸਾਰੇ ਦਾ ਸਾਰਾ ਧਨ ਆਸ਼ਰਿਤ ਹੈ। ਅੰਦਰ ਦੇ ਸਾਰੇ ਦੈਵੀ ਗੁਣ ਰੱਸ ਤੇ ਆਨੰਦ ਪ੍ਰਮਾਤਮਾ ਆਸ਼ਰਿਤ ਹਨ। ਮੈਨੂੰ ਚੰਗਾ ਮਕਾਨ ਚਾਹੀਦਾ ਹੈ ਤਾਂ

ਧਨ ਤੋਂ ਬਿਨਾਂ ਤਾਂ ਨਹੀਂ ਲੱਭੇਗਾ। ਮੈਨੂੰ ਚੰਗੇ ਕੱਪੜੇ ਪਹਿਨਣ ਨੂੰ ਚਾਹੀਦੇ ਹਨ ਤਾਂ ਪੈਸਿਆਂ ਤੋਂ ਬਿਨਾਂ ਤਾਂ ਨਹੀਂ ਲੱਭਦੇ। ਫਿਰ ਮੈਨੂੰ ਇਸ ਤਨ ਦੀ ਭੁੱਖ ਮਿਟਾਉਣ ਵਾਸਤੇ ਭੋਜਨ ਚਾਹੀਦਾ ਹੈ, ਸਾਗ ਸਬਜ਼ੀ ਚਾਹੀਦੀ ਹੈ ਤਾਂ ਧਨ ਤੋਂ ਬਿਨਾਂ ਤਾਂ ਨਹੀਂ ਲੱਭਣੀ। ਸੰਸਾਰ ਦੀ ਕੋਈ ਚੀਜ਼ ਧਨ ਤੋਂ ਬਿਨਾਂ ਨਹੀਂ ਲੱਭਦੀ। ਬਾਹਰ ਦਾ ਭਗਵਾਨ ਧਨ ਹੈ। ਅੰਦਰ ਦਾ ਭਗਵਾਨ ਧਰਮ ਹੈ। ਬਾਹਰੋਂ ਸਾਰਾ ਜੀਵਨ ਮੁਰਦਾ ਹੋ ਜਾਏਗਾ ਜੇ ਧਨ ਨਹੀਂ ਹੈ।

ਹਿੰਦੂ ਵੀਰਾਂ ਨੇ ਇੱਕ ਮਿੱਥ ਬਣਾਈ ਹੋਈ ਹੈ, ਲਕਸ਼ਮੀ ਨੂੰ ਪਹਿਲਾਂ ਰੱਖਿਆ ਹੈ ਤੇ ਨਾਰਾਇਣ ਨੂੰ ਬਾਅਦ ਵਿੱਚ। ਕਬੀਰ ਵੀ ਪਹਿਲ ਦਿੰਦੇ ਹਨ-

*ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥*

(ਅੰਗ ੬੫੬)

ਹੇ ਪ੍ਰਭੂ! ਭਗਤੀ ਤੇਰੀ ਤਾਂ ਹੋਵੇਗੀ ਪਹਿਲਾਂ ਭੋਜਨ ਚਾਹੀਦਾ ਹੈ। ਲਕਸ਼ਮੀ ਹੀ ਭੋਜਨ ਹੈ, ਲਕਸ਼ਮੀ ਹੀ ਕੱਪੜੇ ਹਨ, ਲਕਸ਼ਮੀ ਹੀ ਪਦਾਰਥ ਹੈ, ਲਕਸ਼ਮੀ ਹੀ ਸਾਰਾ ਸਾਜ਼ੋ ਸਾਮਾਨ ਹੈ। ਅੰਦਰ ਦਾ ਸਾਰਾ ਆਨੰਦ ਨਾਰਾਇਣ ਤੋਂ ਬਿਨਾਂ ਨਹੀਂ ਹੋਵੇਗਾ। ਕਈ ਮੂਰਖਾ ਨੇ ਤਾਂ ਇੰਝ ਕੀਤਾ ਹੈ ਕਿ ਨਾਰਾਇਣ ਨੂੰ ਹਟਾ ਹੀ ਦਿੱਤਾ ਹੈ। ਲਕਸ਼ਮੀ ਹੀ ਲਕਸ਼ਮੀ ਹੈ। ਕਈਆਂ ਦੇ ਘਰਾਂ ਦੁਕਾਨਾਂ ਵਿੱਚ ਵੀ ਨਾਰਾਇਣ ਕੋਈ ਨਹੀਂ, ਲਕਸ਼ਮੀ ਹੀ ਲਕਸ਼ਮੀ ਹੈ। ਇਹ ਅੰਦਰੋਂ ਵੀ ਲਕਸ਼ਮੀ ਦੇ ਪੁਜਾਰੀ ਹਨ, ਨਰਾਇਣ ਦੇ ਪੁਜਾਰੀ ਨਹੀਂ। ਨਾਰਾਇਣ ਦੇ ਪੁਜਾਰੀ ਤਾਂ ਕੋਈ ਕਰੋੜਾਂ 'ਚੋਂ ਇੱਕ ਅੱਧ ਹੋਵੇਗਾ। ਬਾਹਰਮੁਖੀ ਮਨੁੱਖ, ਜਿਸਨੇ ਅੰਦਰ ਝਾਤ ਨਹੀਂ ਮਾਰੀ, ਲਕਸ਼ਮੀ ਦਾ ਪੁਜਾਰੀ ਹੈ, ਨਾਰਾਇਣ ਦਾ ਪੁਜਾਰੀ ਨਹੀਂ। ਨਿੰਦਾ ਨਹੀਂ ਹੈ ਲਕਸ਼ਮੀ ਦੀ, ਨਾਰਾਇਣ ਦੇ ਨਾਲ ਹੈ, ਪ੍ਰਭੂ ਨੇ ਅਜਿਹਾ ਸਿਲਸਿਲਾ ਬਣਾਇਆ ਹੈ।



ਮੈਂ ਅਰਜ਼ ਕਰਾਂ, ਲਕਸ਼ਮੀ ਸਿਰਫ਼ ਬਾਹਰ ਦੀਆਂ ਲੋੜਾਂ ਪੂਰੀਆਂ ਕਰਦੀ ਹੈ, ਅੰਦਰ ਦੀਆਂ ਨਹੀਂ। ਜਿਵੇਂ ਜਿਵੇਂ ਬਾਹਰਮੁਖੀ ਜ਼ਿੰਦਗੀ ਵਿੱਚ ਬਹੁਤ ਰੌਣਕ ਹੁੰਦੀ ਜਾ ਰਹੀ ਹੈ, ਤਿਵੇਂ ਤਿਵੇਂ ਧਾਰਮਿਕ ਮੰਦਿਰ ਉਜੜਦੇ ਜਾ ਰਹੇ ਹਨ। ਧਨ ਕਮਾਉਣ ਵਾਸਤੇ ਮਨੁੱਖ ਦੇ ਕੋਲ ਹਰ ਤਰ੍ਹਾਂ ਦਾ ਸਮਾਂ ਹੈ। ਜੇ ਰਾਤ ਦੀ ਡਿਊਟੀ ਹੈ ਤਾਂ ਰਾਤ ਨੂੰ ਵੀ ਦੇਣੀ ਹੈ ਤੇ ਜੇ ਅੰਮ੍ਰਿਤ ਵੇਲੇ ਧਨ ਦਾ ਲੋਭ ਹੋ ਸਕਦਾ ਹੈ ਤਾਂ ਅੰਮ੍ਰਿਤ ਵੇਲੇ ਵੀ ਉੱਠਣਾ ਹੈ। ਧਰਮ ਕਮਾਉਣਾ ਹੈ ਤਾਂ ਅੰਮ੍ਰਿਤ ਵੇਲੇ ਦੇ ਦੋ ਘੰਟੇ ਵੀ ਥੋੜੇ ਹਨ। ਨਾਸਤਿਕ ਤੋਂ ਨਾਸਤਿਕ ਮਨੁੱਖ ਵੀ ਧਨ ਦੀ ਪੂਜਾ ਨਹੀਂ ਕਰਦਾ, ਧਨ ਦੀ ਵਰਤੋਂ ਕਰਦਾ ਹੈ। ਚਾਂਦੀ ਦੇ ਰੁਪਏ ਰੱਖੇ ਜਾਣਗੇ ਦੁੱਧ ਨਾਲ ਧੋ ਕੇ, ਫਿਰ ਉਹਨਾਂ ਦੇ ਅੱਗੇ ਪਾਠ ਕੀਤਾ ਜਾਏਗਾ, ਰੁਪਇਆਂ ਨੂੰ ਪਾਠ ਸੁਣਾਇਆ ਜਾਏਗਾ। ਮੱਥਾ ਟੇਕਣਗੇ। ਫਿਰ ਫੁੱਲ ਚੜ੍ਹਾਉਣਗੇ, ਪੈਸਾ ਪੂਜਿਆ ਜਾਂਦਾ ਹੈ। ਉਸਦਾ ਮੁੱਖ ਕਾਰਨ ਹੈ ਬਾਹਰ ਦਾ ਸਾਰਾ ਜੀਵਨ ਧਨ ਆਸ਼ਰਿਤ ਹੈ, ਧਨ ਪ੍ਰਮਾਤਮਾ ਹੈ। ਬਾਹਰਮੁੱਖੀ ਮਨੁੱਖ ਜੋ ਜਿਊਂਦਾ ਹੀ ਬਾਹਰ ਪਿਆ ਹੈ, ਅੰਦਰ ਦੀ ਕੋਈ ਖ਼ਬਰ ਨਹੀਂ। ਉਸਦੇ ਲਈ ਫਿਰ ਧਨ ਭਗਵਾਨ ਹੈ। ਉਹ ਫਿਰ ਧਨ ਦੀ ਖ਼ਾਤਰ ਦੇਸ਼ ਨੂੰ ਵੇਚ ਸਕਦਾ ਹੈ, ਕੌਮ ਨੂੰ ਵੇਚ ਸਕਦਾ ਹੈ, ਧਰਮ ਨੂੰ ਵੇਚ

ਸਕਦਾ ਹੈ, ਕਲਾ ਨੂੰ ਵੇਚ ਸਕਦਾ ਹੈ, ਗਿਆਨ ਨੂੰ ਵੇਚ ਸਕਦਾ ਹੈ, ਦਿਮਾਗ਼ ਨੂੰ ਵੇਚ ਸਕਦਾ ਹੈ, ਵੇਸਵਾ ਆਪਣਾ ਤਨ ਵੇਚਦੀ ਹੈ। ਇੰਨਾ ਧਨ ਮਹਾਨ ਹੋ ਗਿਆ ਕਿ ਵੇਚਣਾ ਹੈ ਪਾਠ, ਵੇਚਣਾ ਹੈ ਧਰਮ, ਵੇਚਣਾ ਹੈ ਕੀਰਤਨ, ਵੇਚਣੀ ਹੈ ਕਥਾ। ਕੀਤੇ ਹੋਏ ਪਾਠ ਮਿਲਦੇ ਹਨ ਪੈਸੇ ਦੇ ਦਿਉ। ਇਹ ਫਿਰ ਵਿੱਕਦੀ ਵੀ ਹੈ। ਜਿੰਨਾ ਸਾਨੂੰ ਮੁੱਲ ਚਾਹੀਦਾ ਹੈ ਜੇਕਰ ਕੋਈ ਦੇਣ ਲਈ ਤਿਆਰ ਹੋ ਜਾਵੇ ਤਾਂ ਅਸੀਂ ਸਭ ਕੁਝ ਵੇਚਣ ਲਈ ਤਿਆਰ ਹੋ ਜਾਂਦੇ ਹਾਂ। ਜੇਕਰ ਪ੍ਰਮਾਤਮਾ ਦੀ ਕਥਾ ਦੀ ਕੀਮਤ ਹੋ ਸਕਦੀ ਹੈ ਤਾਂ ਉਹ ਪ੍ਰਮਾਤਮਾ ਦੀ ਕਥਾ ਨਹੀਂ ਹੋਵੇਗੀ, ਮਨੁੱਖ ਦੀ ਕਥਾ ਹੋਵੇਗੀ। ਕਿਸੇ ਪਦਾਰਥ ਦੀ ਕਥਾ ਹੋਵੇਗੀ।

ਹੈਰਾਨ ਹੋਇਆ ਇੱਕ ਜਗ੍ਹਾ ਮੈਂ। ਆਨੰਦ ਕਾਰਜ ਸੀ ਤੇ ਸਿੱਖਿਆ ਲਈ ਮੈਨੂੰ ਬੁਲਾਇਆ। ਮੈਂ ਕਿਹਾ ਮੇਰੀ ਆਤਮਾ ਇਥੇ ਨਹੀਂ ਮੰਨਦੀ ਕਿ ਗੁਰਮਤਿ ਦੀ ਸਿਖਸ਼ਾ ਦੇਵਾਂ। ਇਹ 27 ਸਾਲ ਦੀ ਬੱਚੀ ਤੇ ਉਹ 62 ਸਾਲ ਦਾ ਬੰਦਾ ਜੋ ਲਾੜਾ ਬਣਕੇ ਆਇਆ ਹੈ। ਦੇਖਿਆ ਕਿ ਉਹ 62 ਸਾਲ ਦਾ ਕਰੋੜਪਤੀ ਅਰਬਾਂਪਤੀ। ਮੈਂ ਕਿਹਾ ਇਹ ਤਾਂ ਖ਼ਰੀਦਾ ਖ਼ਰੀਦੀ ਹੋ ਰਹੀ ਹੈ, ਵਿਆਹ ਥੋੜੀ ਹੋ ਰਿਹਾ ਹੈ। ਧਨ ਬੇਈਮਾਨੀ ਨਾਲ ਵੀ ਲੱਭ ਸਕਦਾ ਹੈ, ਧਨ ਠੱਗੀਆਂ ਨਾਲ ਵੀ ਲੱਭ ਸਕਦਾ ਹੈ, ਧਨ ਚਲਾਕੀਆਂ ਨਾਲ ਵੀ ਲੱਭ ਸਕਦਾ ਹੈ, ਧਨ ਪਾਪ ਨਾਲ ਵੀ ਲੱਭ ਸਕਦਾ ਹੈ—

*ਪਾਪਾ ਬਾਝਹੁ ਹੋਵੈ ਨਾਹੀ*

(ਅੰਗ ੪੧੭)



ਬਹੁਤਾ ਚਾਹੀਦਾ ਹੈ ਤਾਂ ਫਿਰ ਬਹੁਤੇ ਪਾਪ ਕਰਨੇ ਪੈਣਗੇ। ਧਰਮ ਨਾ ਖੋਹ ਕੇ ਮਿਲੇਗਾ, ਨਾ ਲੁੱਟ ਕੇ ਮਿਲੇਗਾ, ਨਾ ਚੋਰੀ ਨਾਲ ਮਿਲੇਗਾ, ਨਾ ਠੱਗੀ ਨਾਲ ਮਿਲੇਗਾ। ਇਸ ਸਾਰੇ ਤੋਂ ਵਿਪਰੀਤ ਆਪਣੀ ਮਾਨਸਿਕ ਦਿਸ਼ਾ ਬਣਾਉਣੀ ਹੋਵੇਗੀ। ਧਨ ਔਗਣਾਂ ਕਰਕੇ ਵੀ ਮਿਲ ਸਕਦਾ ਹੈ, ਧਰਮ ਔਗੁਣਾਂ ਕਰਕੇ ਨਹੀਂ ਮਿਲੇਗਾ। ਧਨ ਪਾਪ ਕਰਕੇ ਵੀ ਮਿਲ ਸਕਦਾ ਹੈ, ਧਰਮ ਪਾਪ ਕਰਕੇ ਨਹੀਂ ਮਿਲੇਗਾ। ਧਨ ਚੋਰੀ ਕਰ ਕੇ ਵੀ ਮਿਲ ਸਕਦਾ ਹੈ, ਧਰਮ ਨਹੀਂ ਚੁਰਾ ਸਕਦੇ। ਜੇਕਰ ਕਿਸੇ ਨੂੰ ਧਰਮ ਦੀ ਪ੍ਰਾਪਤੀ ਹੋ ਜਾਏ ਤਾਂ ਯਕੀਨ ਜਾਣੋ, ਉਸਨੂੰ ਵੀ ਕੋਈ ਚੋਰ ਨਹੀਂ ਚੁਰਾ ਸਕਦਾ। ਬਾਹਰ ਮੇਰੇ ਕੋਲ ਕਿੰਨਾ ਵੀ ਧਨ ਹੋਵੇ, ਖ਼ਤਰਾ ਤਾਂ ਹੈ। ਕਿਤੇ ਹੜ੍ਹ ਆ ਸਕਦੇ ਹਨ ਤੇ ਮੇਰੀ ਪੱਕੀ ਫ਼ਸਲ ਬਰਬਾਦ ਹੋ ਸਕਦੀ ਹੈ। ਮੇਰਾ ਉੱਚਾ ਸੋਹਣਾ ਮਕਾਨ ਢਹਿ ਢੇਰੀ ਹੋ ਸਕਦਾ ਹੈ। ਪਰ ਜਿਸਨੂੰ ਧਰਮ ਦੀ ਦੌਲਤ ਪ੍ਰਾਪਤ ਹੋ ਜਾਵੇ ਤਾਂ ਪਹਿਲਾ, ਇੱਕ ਤਾਂ ਚੋਰੀ ਦਾ ਕੋਈ ਖ਼ਤਰਾ ਨਹੀਂ। ਕਿਉਂ ? ਇਸ ਧਨ ਨੂੰ ਚੁਰਾਇਆ ਹੀ ਨਹੀਂ ਜਾ ਸਕਦਾ। ਦੂਸਰਾ, ਇਸ ਧਨ ਨੂੰ ਅੱਗ ਵੀ ਨਹੀਂ ਸਾੜ ਸਕਦੀ, ਇਸ ਧਨ ਉੱਤੇ ਹਕੂਮਤ ਟੈਕਸ ਵੀ ਨਹੀਂ ਲਾ ਸਕਦੀ। ਗੁਣਾਂ ਦੀ ਦੌਲਤ ਵੱਧਦੀ ਜਾ ਰਹੀ ਹੈ ਪਰ ਕਰ ਮੁਕਤ ਹੈ। ਇਹ ਧਰਮ ਇੱਕ ਅਜਿਹੀ ਦੌਲਤ ਹੈ, ਖੇੜਾ ਹੈ, ਆਨੰਦ ਹੈ। ਇਹ ਉਸ ਮਨੁੱਖ ਨੂੰ ਪਤਾ ਨਹੀਂ ਚੱਲਦਾ ਜਿਸਦਾ ਸਭ ਕੁਝ ਬਾਹਰ ਹੀ ਹੈ। ਅੰਤਰਮੁਖੀ ਮਨੁੱਖ ਧਰਮ ਦਾ ਪੁਜਾਰੀ ਹੁੰਦਾ

ਹੈ। ਕੋਈ ਕਹੇ ਮੈਂ ਧਨ ਦਾ ਮਾਲਕ ਹਾਂ, ਮੈਂ ਮਕਾਨ ਦਾ ਮਾਲਕ ਹਾਂ। ਕਬੀਰ ਕਹਿੰਦੇ ਹਨ, ਅਜਿਹੀ ਗੱਲ ਨਹੀਂ ਹੈ। ਜੇਕਰ ਧਨ ਚਲਾ ਜਾਵੇ ਤਾਂ ਮਨੁੱਖ ਰੋਂਦਾ ਹੈ, ਮਨੁੱਖ ਖ਼ਤਮ ਹੋ ਜਾਏ ਤਾਂ ਧਨ ਨਹੀਂ ਰੋਂਦਾ। ਕਬੀਰ ਨੇ ਸਾਫ਼ ਕਹਿ ਦਿੱਤਾ ਹੈ –

*ਖਸਮੁ ਮਰੈ ਤਉ ਨਾਰਿ ਨ ਰੋਵੈ॥*

ਕਿਉਂ?

*ਉਸ ਰਖਵਾਰਾ ਅਉਰੋ ਹੋਵੈ॥*

(ਅੰਗ ੮੭੧)

ਉਸ ਨੂੰ ਸਾਂਭਣ ਵਾਲਾ ਦੂਜਾ ਹੋ ਜਾਂਦਾ ਹੈ, ਪੁੱਤਰ ਹੋ ਜਾਂਦਾ ਹੈ, ਪੋਤਰਾ ਹੋ ਜਾਂਦਾ ਹੈ, ਪੜਪੋਤਰਾ ਹੋ ਜਾਂਦਾ ਹੈ, ਭਰਾ ਹੋ ਜਾਂਦਾ ਹੈ ਨਹੀਂ ਤਾਂ ਗੌਰਮਿੰਟ ਹੋ ਜਾਂਦੀ ਹੈ। ਇਹ ਜ਼ਮੀਨ ਖ਼ਾਲੀ ਨਹੀਂ ਰਹੇਗੀ, ਕਿਸੇ ਨਾ ਕਿਸੇ ਦਾ ਕਬਜ਼ਾ ਹੋ ਜਾਏਗਾ। ਇਹ ਮਕਾਨ ਨਿਖਸਮਾ ਨਹੀਂ ਹੋਵੇਗਾ, ਕੋਈ ਨਾ ਕੋਈ ਖਸਮ ਹੋ ਜਾਏਗਾ।

*ਰਖਵਾਰੇ ਕਾ ਹੋਇ ਬਿਨਾਸ॥ ਆਗੈ ਨਰਕੁ ਈਹਾ ਭੋਗ ਬਿਲਾਸ॥*

(ਅੰਗ ੮੭੧)

ਚੋਟੀ ਦੇ ਫ਼ਿਲੋਸਫ਼ਰ, ਚਿੰਤਕ, ਵਕੀਲ ਸਭ ਧਨ ਤੋਂ ਪ੍ਰਭਾਵਿਤ ਹਨ, ਧਰਮ ਤੋਂ ਨਹੀਂ। ਸੰਤ ਵੀ ਉਹ ਵੱਡਾ ਮੰਨਿਆ ਜਾਂਦਾ ਹੈ, ਜਿਸ ਦੀਆਂ ਬਿਲਡਿੰਗਾਂ ਵੱਡੀਆਂ ਹੋਣ। ਜੇਕਰ ਅਸੀਂ ਬਾਹਰ ਦੇ ਪਾਣੀ ਦੀ ਨਿੰਦਾ ਕੀਤੀ ਤਾਂ ਅੰਦਰ ਦੀ ਵੀ ਨਹੀਂ ਰਹੇਗੀ। ਧਨ ਦੀ ਜੇਕਰ ਨਿੰਦਾ ਕੀਤੀ ਤਾਂ ਫਿਰ ਧਰਮ ਦੀ ਪ੍ਰਾਪਤੀ ਨਹੀਂ ਕਰ ਸਕਾਂਗੇ। ਗ਼ਰੀਬ ਮਨੁੱਖ ਹੈ, ਤਿੰਨ ਦਿਨ ਦਾ ਭੁੱਖਾ ਹੈ, ਉਸਨੂੰ ਕਹੋ ਵਾਹਿਗੁਰੂ ਵਾਹਿਗੁਰੂ ਜੱਪ। ਕਹਿੰਦਾ ਹੈ, ਬਾਅਦ ਵਿੱਚ ਕਰਾਂਗੇ, ਪਹਿਲਾਂ ਰੋਟੀ ਦਾ ਮਸਲਾ ਹੱਲ ਕਰ। ਧਨ ਦਾ ਲੋਭ ਚੋਰ ਬਣਾ ਦਿੰਦਾ ਹੈ, ਧਰਮ ਦਾ ਲੋਭ ਸੰਤ ਬਣਾ ਦਿੰਦਾ ਹੈ। ਲੋਭ ਨੂੰ ਬਦਲਨਾ ਹੈ। ਧਨ ਦਾ ਲੋਭ ਹੈ। ਇਸ ਨੂੰ ਬਦਲ ਦੇ, ਇਸਦੀ ਥਾਂ ਧਰਮ ਦਾ ਲੋਭ ਪੈਦਾ ਕਰ। ਤੁਸੀਂ ਆਖੋਗੇ ਕੀ ਧਰਮ ਦਾ ਵੀ ਲੋਭ ਹੁੰਦਾ ਹੈ? ਹੁੰਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ–ਹੇ ਪ੍ਰਭੂ! ਮੈਂ ਹੁਣ ਬੜਾ ਲੋਭੀ ਹਾਂ–

*ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ*
*ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*

(ਅੰਗ ੭੮੧)

ਤੂੰ ਮੈਨੂੰ ਦੋ ਕੰਨ ਦਿੱਤੇ ਹਨ ਤੇ ਤੇਰੀ ਸਿਫ਼ਤੋ–ਸਾਲਾਹ ਲੱਖਾਂ ਥਾਵਾਂ 'ਤੇ ਹੋ ਰਹੀ ਹੈ। ਕਿਤੇ ਪਾਠ ਹੋ ਰਿਹਾ ਹੈ, ਕਿਤੇ ਪੂਜਾ ਹੋ ਰਹੀ ਹੈ, ਕਿਤੇ ਜੱਪ ਹੋ ਰਿਹਾ ਹੈ। ਇਕੋ ਜਗ੍ਹਾ ਮੈਂ ਸੁਣ ਸਕਦਾ ਹਾਂ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਦੋ ਹੀ ਹੱਥ ਦਿੱਤੇ ਹਨ, ਮੈਂ ਇੱਕ ਹੀ ਜਗ੍ਹਾ ਸੇਵਾ ਕਰ ਸਕਦਾ ਹਾਂ, ਮੈਨੂੰ ਕਰੋੜਾਂ ਹੱਥ ਦੇ। ਸਿਰਫ ਇਕੋ ਹੀ ਜ਼ਬਾਨ ਦਿੱਤੀ ਹੈ,

ਥੱਕ ਜਾਂਦੀ ਹੈ, ਕੰਠ ਵੀ ਥੱਕ ਜਾਂਦੇ ਹਨ। ਮੈਨੂੰ ਕਰੋੜਾਂ ਜ਼ਬਾਨਾਂ ਦੇ, ਹੇ ਪ੍ਰਭੂ! ਮੈਂ ਜੱਪਦਾ ਹੀ ਰਹਾਂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਲੋਭੀ ਹਨ ਮੇਰੇ ਕੰਨ। ਜਿਵੇਂ ਧਨ ਦਾ ਭੁੱਖਾ ਧਨ ਤੋਂ ਨਹੀਂ ਰੱਜਦਾ, ਇਵੇਂ ਧਰਮ ਬਾਰੇ ਵੀ ਅਜਿਹਾ ਹੀ ਹੈ-

*ਮਾਧਉ ਜਲ ਕੀ ਪਿਆਸ ਨ ਜਾਇ॥*

(ਅੰਗ ੩੨੩)

ਪ੍ਰਭੂ ਜਿਹੜਾ ਤੇਰੇ ਨਾਮ ਦਾ ਜੱਲ ਹੈ, ਇੰਨਾ ਰੱਸ ਹੈ ਕਿ ਪੀਂਦਾ ਹਾਂ ਤੇ ਪਿਆਸ ਵੱਧਦੀ ਹੈ। ਬੜਾ ਲੋਭੀ ਹਾਂ ਮੈਂ, ਪਿਆਸ ਮਿੱਟਦੀ ਹੀ ਨਹੀਂ। ਅਜਿਹੇ ਅਜਿਹੇ ਮੈਨੂੰ ਅਭਿਆਸੀ ਮਿਲੇ ਹਨ ਜਿਹੜੇ ਇਸ ਜ਼ਿੰਦਗੀ ਦੇ ਵਿੱਚ ਕਹਿੰਦੇ ਹਨ ਗਿਆਨੀ ਜੀ ! ਰੱਜੇ ਤਾਂ ਕੋਈ ਨਹੀਂ ਜੱਪ ਕੇ। ਕਰੀਏ ਕੀ। ਇਹ ਜਿਹੜਾ ਕੰਠ ਹੈ ਥੱਕ ਗਿਆ ਹੈ। ਇਹ ਘੋੜਾ ਥੱਕ ਗਿਆ ਹੈ, ਨਹੀਂ ਚੱਲਦਾ, ਆਪਾਂ ਤਾਂ ਚੱਲਣਾ ਚਾਹੁੰਦੇ ਹਾਂ। ਹੋਰ ਜੱਪਣਾ ਚਾਹੁੰਦੇ ਹਾਂ, ਹੋਰ ਰੱਸ ਲੈਣਾ ਚਾਹੁੰਦੇ ਹਾਂ, ਪਰ ਕੀ ਕਰੀਏ ਹੁਣ ਸਰੀਰ ਨਹੀਂ ਚੱਲਦਾ। ਧਨ ਦਾ ਲੋਭ ਧਨ ਤੋਂ ਨਹੀਂ ਰੱਜਦਾ। ਇਥੇ ਸਿਕੰਦਰ ਵਰਗੇ ਨਹੀ ਰੱਜੇ ਤਾਂ ਬਾਕੀਆਂ ਨੇ ਕੀ ਰੱਜਣਾ ਹੈ। ਧਨ ਦਾ ਲੋਭ ਬੇਈਮਾਨ ਬਣਾ ਦਿੰਦਾ ਹੈ, ਧਰਮ ਦਾ ਲੋਭ ਮਨੁੱਖ ਨੂੰ ਭਗਵਾਨ ਬਣਾ ਦਿੰਦਾ ਹੈ। ਧਨ ਦੇ ਲੋਭ ਵਿੱਚ ਬਹੁਤ ਜੀਅ ਕੇ ਤੂੰ ਦੇਖ ਲਿਆ ਹੈ, ਹੁਣ ਧਰਮ ਦਾ ਲੋਭ ਪੈਦਾ ਕਰ। ਧਰਮ ਦਾ ਲੋਭ ਸ਼ਰਾਫ਼ਤ ਨੂੰ ਜਨਮ ਦੇਵੇਗਾ, ਸਚਾਈ ਨੂੰ ਜਨਮ ਦੇਵੇਗਾ, ਈਮਾਨਦਾਰੀ ਨੂੰ ਜਨਮ ਦੇਵੇਗਾ ਪਰ ਧਨ ਦਾ ਲੋਭ ਬੇਈਮਾਨੀ ਨੂੰ ਜਨਮ ਦੇਵੇਗਾ।



ਸਾਰੀ ਦੁਨੀਆਂ ਵਿੱਚ ਚੋਰੀ ਵੱਧ ਗਈ ਹੈ, ਕਿਉਂਕਿ ਸਾਰੀ ਦੁਨੀਆਂ ਦਾ ਭਗਵਾਨ ਰੱਬ ਤਾਂ ਧਨ ਹੈ। ਨਾਰਾਇਣ ਤਾਂ ਹੈ ਨਹੀਂ। ਕੀ ਹੋਇਆ ਰਾਜਨੀਤਿਕ ਹੈ, ਧਾਰਮਿਕ ਹੈ, ਆਮ ਸਮਾਜਿਕ ਮਨੁੱਖ ਹੈ, ਚੋਰੀ ਹਰ ਪੱਧਰ 'ਤੇ ਮੌਜੂਦ ਹੈ। ਮੈਂ ਪੜ੍ਹਿਆ ਹੈ ਕਿ ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਵਿੱਚ ਟਿੱਕਦਾ ਹੈ, ਕਿਸੇ ਹੋਰ ਭਾਂਡੇ ਵਿੱਚ ਨਹੀਂ। ਫੱਟ ਜਾਂਦਾ ਹੈ। ਅਜਿਹਾ ਧਰਮ ਗ੍ਰੰਥਾਂ ਵਿੱਚ ਲਿਖਿਆ ਹੈ। ਅੱਵਲ ਤਾਂ ਸ਼ੇਰਨੀ ਦਾ ਦੁੱਧ ਕੱਢਣਾ ਹੀ ਮੁਸ਼ਕਿਲ ਹੈ। ਮੈਂ ਅਜਿਹੇ ਅਜਿਹੇ ਅਭਿਨਾਸੀ ਦੇਖੇ ਹਨ ਜਿਨ੍ਹਾਂ ਦੀ ਜ਼ਿੰਦਗੀ ਵਿੱਚ ਪ੍ਰਗਟ ਤਾਂ ਹੋ ਗਿਆ, ਪਰ ਸੰਭਾਲ ਨਾ ਸਕੇ।

ਇੰਗਲੈਂਡ ਦੇ ਇੱਕ ਸ਼ਹਿਰ ਦੀ ਗੱਲ ਹੈ। ਇੱਕ ਬੰਦਾ ਆਇਆ ਮੇਰੇ ਕੋਲ ਘਬਰਾਇਆ ਹੋਇਆ। ਮੈਂ ਉਸਨੂੰ ਜਾਣਦਾ ਸੀ। ਪੰਜ ਸੱਤ ਸਾਲ ਪਹਿਲਾਂ ਜਦੋਂ ਉਹ ਮੈਨੂੰ ਮਿਲਿਆ ਤਾਂ ਇਹ ਆਖਿਆ ਕਿ ਕੀਰਤਨ ਮੈਂ ਬਹੁਤਾ ਸੁਣ ਲਿਆ ਹੈ। ਕਥਾ ਸੁਣ ਲਈ ਹੈ। 16-16 ਘੰਟੇ ਪਾਠ ਕਰਦਾ ਰਹਿੰਦਾ ਹਾਂ, ਖੇਡ ਤਾਂ ਕੁਝ ਨਹੀਂ ਬਣੀ। ਮਸਕੀਨ ਜੀ ! ਰੱਬ ਹੈ ਕਿ ਨਹੀਂ ? ਅਜਿਹਾ ਨਹੀਂ ਕਿ ਇਹ ਸਭ ਕੁਝ ਈਮਾਨਦਾਰੀ ਨਾਲ ਨਾ ਕਰਦਾ ਹੋਵੇ। ਪੂਰੀ ਤਾਕਤ ਨਾਲ ਪਾਠ ਕਰਦਾ ਸੀ, ਅੰਮ੍ਰਿਤ ਵੇਲੇ ਉੱਠਦਾ ਸੀ। ਮੈਂ ਕਿਹਾ ਕਿ ਹੁਣ ਕੱਲ ਤੋਂ ਜਦੋਂ ਤੂੰ ਪਾਠ ਕਰੇਂਗਾ ਤਾਂ ਅੰਦਰੋਂ ਇਹ ਖ਼ਿਆਲ ਛੱਡ ਦੇਵੀਂ। ਕੁਝ ਵੀ ਹੋਵੇ, ਜੱਪ ਕਰੀਂ ਤੇ ਪ੍ਰਮਾਤਮਾ ਦੇ

ਹਵਾਲੇ ਕਰ ਦੇਈਂ ਜਿਵੇਂ ਬੀਜ ਧਰਤੀ ਦੇ ਹਵਾਲੇ ਕਰੀਦਾ ਹੈ। ਜੇ ਇਹ ਬੀਜ ਧਰਤੀ ਨੂੰ ਨਹੀਂ ਦੇਵੇਂਗਾ ਤਾਂ ਇਹ ਫੱਲ ਨਹੀਂ ਬਣ ਸਕਣਗੇ। ਤੇਰੇ ਹੱਥਾਂ ਵਿੱਚ ਪਏ ਪਏ ਗਲ ਜਾਣਗੇ। ਲੋਕੀਂ ਪਾਠ ਕਰਦੇ ਹਨ ਤੇ ਫਿਰ ਪਾਠ ਆਪਣੇ ਕੋਲ ਰੱਖ ਲੈਂਦੇ ਹਨ ਤੇ ਲੋਕਾਂ ਨੂੰ ਸੁਣਾਉਂਦੇ ਹਨ ਕਿ ਅੱਜ ਮੈਂ ਦੱਸ ਪਾਠ ਜੁਪਜੀ ਸਾਹਿਬ ਦੇ ਕੀਤੇ। ਚਿਹਰੇ 'ਤੇ ਇੱਕ ਪੰਗਤੀ ਦੀ ਝਲਕ ਨਹੀਂ ਦਿੱਸਦੀ, ਦੱਸ ਪਾਠ ਕੀਤੇ ਹਨ ਤੂੰ ? ਪਾਠ ਕੀਤਾ ਹੈ, ਜੱਪ ਕੀਤਾ ਹੈ, ਕੀਰਤਨ ਕੀਤਾ ਹੈ, ਪ੍ਰਮਾਤਮਾ ਨੂੰ ਅਰਪਣ ਕਰ ਦਿਉ, ਉਹ ਆਪੇ ਫਲੀਭੂਤ ਕਰੇਗਾ। ਮੈਂ ਉਸਨੂੰ ਸੁੱਤੇ ਸਿੱਧ ਕਹਿ ਦਿੱਤਾ ਤੇ ਨਿੱਜੀ ਅਨੁਭਵ ਮੇਰਾ ਨਹੀਂ ਸੀ ਇਸ ਸੰਬੰਧ ਵਿੱਚ।

ਇਹ ਵੀ ਖ਼ਿਆਲ ਛੱਡ ਦੇਣਾ ਚਾਹੀਦਾ ਹੈ ਕਿ ਮਨ ਜੁੜਦਾ ਨਹੀਂ। ਉਹਨਾਂ ਨੂੰ ਕੌਣ ਦਸੇ ਕਿ ਮਨ ਦਾ ਜੁੜ ਜਾਣਾ ਤਾਂ ਫਲ ਹੈ। ਉਹ ਕਹਿੰਦੇ ਹਨ ਕਿ ਪਹਿਲਾਂ ਮਨ ਜੁੜੇ, ਫਿਰ ਪਾਠ ਕਰੀਏ। ਪਹਿਲਾਂ ਫਲ ਮਿਲ ਜਾਏ, ਬੀਜ ਬਾਅਦ ਵਿੱਚ ਬੋਆਂਗੇ। ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਤੀਜੇ ਦਿਨ ਜਦੋਂ ਉਹ ਮੈਨੂੰ ਮਿਲਿਆਂ ਤਾਂ ਚਿਹਰਾ ਕੁਝ ਹੋਰ ਸੀ। ਰੰਗੀ ਹੋਈ ਆਤਮਾ। ਕਹਿੰਦਾ ਗਿਆਨੀ ਜੀ! ਅੱਜ ਖੇਡ ਬਣ ਗਈ। ਇਸ ਤਰ੍ਹਾਂ ਦੇ ਚਾਨਣੇ ਜਿਨ੍ਹਾਂ ਦੀ ਜ਼ਿੰਦਗੀ ਵਿੱਚ ਅਚਾਨਕ ਪ੍ਰਗਟ ਹੋ ਜਾਂਦੇ ਹਨ, ਮੈਂ ਇਸ ਤਰ੍ਹਾਂ ਦੇ ਅੱਠ ਨੌਂ ਮਨੁੱਖਾਂ ਨੂੰ ਜਾਣਦਾ ਹਾਂ। ਐਤਕੀਂ ਜਿਹੜੀ ਘਟਨਾ ਘਟੀ ਉਹ ਇਹ ਹੈ ਕਿ ਉਹ ਜਦੋਂ ਮੇਰੇ ਕੋਲ ਆਇਆ ਤਾਂ ਘਬਰਾਇਆ ਹੋਇਆ ਸੀ। ਚਿਹਰੇ 'ਤੇ ਅਸ਼ਾਂਤੀ ਦੇ ਅਸਾਰ ਸਨ। ਮੈਂ ਕਿਹਾ, ਗੱਲ ਕੀ ਹੈ? ਕਹਿੰਦਾ ਹੈ, ਸਵੇਰੇ ਅਭਿਆਸ ਦੇ ਵਿੱਚ ਮੈਂ ਬੈਠਾ ਸੀ ਤੇ ਮੈਂ ਜ਼ਮੀਨ ਤੋਂ ਅੱਠ ਫੁੱਟ ਉੱਚਾ ਹੋ ਗਿਆ। ਪਤਾ ਤਾਂ ਲੱਗਿਆ ਜਦੋਂ ਮੇਰੀ ਘਰ ਦੀ ਛੱਤ ਜਿਹੜੀ ਸੀ ਜਿਥੇ ਮੈਂ ਮਹਾਰਾਜ ਦਾ ਪ੍ਰਕਾਸ਼ ਕੀਤਾ ਹੋਇਆ ਹੈ, ਉਹ ਅੱਠ ਫੁੱਟ ਉੱਚੀ ਸੀ। ਮੇਰਾ ਸਿਰ ਟਕਰਾ ਗਿਆ। ਮੈਂ ਜਦੋਂ ਦੇਖਿਆ ਤਾਂ ਮੈਂ ਘਬਰਾ ਗਿਆ।

ਮੈਂ ਕਿਹਾ ਗੱਲ ਇਹ ਹੈ ਕਿ ਉਦੋਂ ਵੀ ਤੇਰੇ ਕੋਲੋਂ ਗ਼ਲਤੀ ਹੋਈ ਤੇ ਹੁਣ ਫਿਰ ਤੂੰ ਗ਼ਲਤੀ ਕੀਤੀ ਹੈ। ਜ਼ਮੀਨ ਹਰ ਚੀਜ਼ ਨੂੰ ਖਿੱਚਦੀ ਹੈ। ਕੁਝ ਵੀ ਉੱਪਰ ਸੁੱਟੋ, ਸਭ ਥੱਲੇ ਆਏਗਾ। ਜ਼ਮੀਨ ਵਿੱਚ ਕਸ਼ਿਸ਼ ਹੈ। ਅਜਿਹਾ ਵਿਗਿਆਨ ਕਹਿੰਦਾ ਹੈ ਕਿ 400 ਮੀਲ ਤੱਕ ਕਸ਼ਿਸ਼ ਦਾ ਦਾਇਰਾ ਹੈ। ਇਸ ਤੋਂ ਅੱਗੇ ਜਿਹੜੀ ਚੀਜ਼ ਚਲੀ ਜਾਏ, ਫਿਰ ਜ਼ਮੀਨ ਨਹੀਂ ਖਿੱਚਦੀ। ਹਜ਼ਾਰਾਂ ਸਾਲਾਂ ਤੋਂ ਸੰਤ ਜਨ ਕਹਿੰਦੇ ਰਹੇ ਹਨ ਕਿ ਇਹ ਮਨੁੱਖ ਦੇ ਧਿਆਨ ਨੂੰ ਵੀ ਥੱਲੇ ਖਿੱਚਦੀ ਹੈ। ਨਿਰੇ ਪਦਾਰਥ ਨੂੰ ਨਹੀਂ ਖਿੱਚਦੀ, ਵਿਚਾਰ ਨੂੰ ਵੀ ਖਿੱਚਦੀ ਹੈ, ਸਿਮਰਤੀ ਨੂੰ ਵੀ ਖਿੱਚਦੀ ਹੈ। ਜਿਵੇਂ ਜਿਵੇਂ ਕੋਈ ਨਾਮ ਜੱਪਦਾ ਹੈ, ਧਨ ਦੀ ਪਕੜ, ਜੋਬਨ ਦੀ ਪਕੜ, ਪ੍ਰਭੁੱਤਾ ਦੀ ਪਕੜ, ਸੰਸਾਰ ਦੀ ਪਕੜ ਘੱਟਦੀ ਹੈ ਤਾਂ ਫਿਰ ਜ਼ਮੀਨ ਦੀ ਕਸ਼ਿਸ਼ ਖ਼ਤਮ ਹੋ ਜਾਂਦੀ ਹੈ। ਉਹ ਮਨੁੱਖ ਉੱਪਰ ਉੱਠਦਾ ਹੈ। ਮੈਂ ਉਸਨੂੰ ਕਿਹਾ, ਪੁਰਖਾ ! ਤੇਰੇ ਤਾਂ ਚਰਨ ਪੂਜਣੇ ਚਾਹੀਦੇ ਹਨ, ਪਰ ਤੂੰ ਘਬਰਾ ਗਿਆ ਹੈਂ। ਮੈਂ ਕਿਹਾ ਕਿ ਇਕ ਘਬਰਾਹਟ ਤੇਰੇ ਅੱਗੇ ਹੋਰ ਵੀ ਆ ਸਕਦੀ ਹੈ, ਉਸਦੇ ਵਾਸਤੇ ਮੈਂ ਤੈਨੂੰ ਪਹਿਲਾਂ ਸਾਵਧਾਨ ਕਰ ਦੇਵਾਂ।

*ਹਰਿ ਕੇ ਨਾਮ ਕਬੀਰ ਉਜਾਗਰ॥*
*ਜਨਮ ਜਨਮ ਕੇ ਕਾਟੇ ਕਾਗਰ॥*

(ਅੰਗ ੪੮੭)

*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥*

(ਅੰਗ ੬੯੮)

ਪੁਰਾਤਨ ਸੰਸਕਾਰਾਂ ਦਾ ਜੋ ਅੰਦਰ ਢਾਂਚਾ ਹੈ, ਜਿਸ ਦਿਨ ਨਾਮ ਜਪਣ ਵਿੱਚ ਸੁਰਤ ਬਹੁਤ ਬੁਲੰਦੀਆਂ ਨੂੰ ਛੂੰਹਦੀ ਹੈ, ਉਹ ਸਾਰੇ ਸੰਸਕਾਰ ਮਿੱਟਦੇ ਹਨ, ਸੜਦੇ ਹਨ ਤੇ ਜਦੋਂ ਪੂਰਨ ਤੌਰ 'ਤੇ ਉਹ ਸੰਸਕਾਰ ਮਿੱਟਣ ਲੱਗਦੇ ਹਨ ਤਾਂ ਮਨੁੱਖ ਨੂੰ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਮੈਨੂੰ ਮੌਤ ਆ ਰਹੀ ਹੈ, ਮੈਂ ਹੀ ਮਿੱਟ ਰਿਹਾ ਹਾਂ। ਉਥੇ ਵੀ ਮਨੁੱਖ ਘਬਰਾ ਜਾਂਦਾ ਹੈ। ਦਰਅਸਲ ਮਨੁੱਖ ਦਾ ਪੁਰਾਣਾ ਢਾਂਚਾ ਮਿੱਟ ਜਾਂਦਾ ਹੈ। ਇਸ ਵਾਸਤੇ ਉਹ ਜਿਹੜੀ ਅਧਿਆਤਮਕ ਜ਼ਿੰਦਗੀ ਹੈ, ਉਸਨੂੰ ਕਹਿ ਦਿੱਤਾ ਗਿਆ ਹੈ ਦੂਜਾ ਜਨਮ। ਇੱਕ ਜਨਮ ਹੋਇਆ ਸੀ ਮਾਂ ਬਾਪ ਤੋਂ, ਇੱਕ ਜਨਮ ਹੋਇਆ ਹੈ ਪ੍ਰਭੂ ਦੇ ਭਜਨ ਤੋਂ। ਮਾਂ ਨੇ ਸੁੱਤ ਪੈਦਾ ਕੀਤਾ ਸੀ, ਪ੍ਰਭੂ ਦੀ ਬੰਦਗੀ ਨੇ ਸੰਤ ਪੈਦਾ ਕਰ ਦਿੱਤਾ। ਸੁੱਤ ਮਰਦਾ ਹੈ, ਸੰਤ ਪੈਦਾ ਹੁੰਦਾ ਹੈ। ਤੇਰੇ ਨਾਲ ਅਜਿਹਾ ਵੀ ਹੋਵੇਗਾ, ਕਿਉਂਕਿ ਜਿਹੜੀ ਤੇਰੀ ਬਿਰਤੀ ਹੈ ਤੇ ਜਿੰਨਾ ਤੂੰ ਜੱਪ ਕਰਦਾ ਹੈਂ ਇਹ ਵੀ ਹੋਵੇਗਾ। ਇਸਨੂੰ ਮੁਹੰਮਦ ਇਕਬਾਲ ਕਹਿੰਦੇ ਹਨ ਕਿ ਤੂੰ ਕਿਤਾਬ ਨੂੰ ਪੜ੍ਹਨ ਵਾਲਾ ਹੈਂ, ਕਿਤਾਬ ਦੇ ਵਿੱਚ ਜੋ ਕੁੱਝ ਹੈ ਉਹ ਤੂੰ ਨਹੀਂ ਹੈਂ। ਤੂੰ ਗ੍ਰੰਥ ਪੜ੍ਹਨ ਵਾਲਾ ਹੈਂ, ਤੂੰ ਪੋਥੀਆਂ ਪੜ੍ਹਨ ਵਾਲਾ ਹੈਂ, ਪੋਥੀ ਦੇ ਵ੍ਹਿਚ ਜੋ ਕੁੱਝ ਹੈ, ਉਹ ਤੂੰ ਨਹੀਂ ਹੈਂ। ਮੈਂ ਅਰਜ਼ ਕਰਾਂ, ਲੋਭੀ ਕਿਸੇ ਨੂੰ ਵੀ ਧੋਖਾ ਦੇ ਸਕਦਾ ਹੈ। ਗੁਸਤਾਖ਼ੀ ਮਾਫ਼ ! ਗੁਰੂ ਨੂੰ ਵੀ ਧੋਖਾ ਦੇ ਸਕਦਾ ਹੈ।

ਸੋਨੇ ਦੀ ਪਾਲਕੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਣਵਾਈ ਸੀ। ਪਟਨੇ ਦੀ ਗੱਲ ਹੈ। ਮਾਤਾ ਜੀ ਨੇ ਸੋਨਾ ਦਿੱਤਾ ਤੇ ਜਦੋਂ ਪਾਲਕੀ ਬਣ ਕੇ ਆਈ ਹੈ, ਤਾਂ ਸਤਿਗੁਰੂ ਨੇ ਸੇਵਕਾਂ ਨੂੰ ਕਿਹਾ ਕਿ ਲੱਕੜਾਂ ਇਕੱਠੀਆਂ ਕਰੋ, ਚਿੱਤਾ ਬਣਾਉ ਤੇ ਥੜੇ ਉੱਪਰ ਪਾਲਕੀ ਨੂੰ ਰੱਖੋ। ਮਾਤਾ ਜੀ ਵੀ ਬੜੇ ਰੋਕਣ ਕਿ ਅਸੀਂ ਸੋਨਾ ਦਿੱਤਾ ਸੀ। ਮਾਤਾ ਜੀ ! ਕਿੰਨਾ ਕੁ ਸੋਨਾ ਦਿੱਤਾ ਸੀ? ਅਸੀਂ 207 ਤੋਲੇ ਸੋਨਾ ਦਿੱਤਾ ਸੀ। ਪਰ ਹੁਣ ਹੁਕਮ ਮਹਾਰਾਜ ਦਾ ਕਿ ਜਲਾਣੀ ਹੈ। ਅੱਗ ਦਿਨ ਭਰ ਜੱਲਦੀ ਰਹੀ ਜੋ ਬਚਿਆ ਸੋਨਾ, ਤੋਲਿਆ ਤੇ 7 ਤੋਲੇ। ਗੁਰੂ ਨਾਲ ਠੱਗੀ।

*ਲੋਭੀ ਕਾ ਵੇਸਾਹੁ ਨਾ ਕੀਜੈ*

(ਅੰਗ ੧੪੧੭)

ਲੋਭੀ ਧਰਮ ਨੂੰ ਵੀ ਨਹੀਂ ਛੱਡਦਾ। ਕਬੀਰ ਸਮਝਾਉਂਦੇ ਹਨ, ਉਹਨਾਂ ਦਾ ਇਹ ਪਾਵਨ ਪਵਿੱਤਰ ਵਾਕ ਸਰਵਨ ਕਰੋ। ਵਾਹਿਗੁਰੂ ਸਾਹਿਬ ਜੀ।

ਸੋਰਠਿ ੧ੴ ਸਤਿਗੁਰ ਪ੍ਰਸਾਦਿ॥

ਸੋਰਠਿ ਰਾਗ ਵਿੱਚ ਕਬੀਰ ਜੀ ਦਾ ਇਹ ਪਾਵਨ ਪਵਿੱਤਰ ਵਾਕ ਹੈ। ਓਅੰਕਾਰ ਇੱਕ

ਅਜਿਹੀ ਧੁਨ ਹੈ ਜਿਸ ਤੋਂ ਬ੍ਰਹਿਮੰਡ ਦੀ ਉਤਪਤੀ ਹੋਈ ਹੈ ਅਤੇ ਉਹ ਕੇਵਲ ਇੱਕ ਹੈ। ਉਹ ਸਤਿ ਸਰੂਪ ਹੈ। ਉਸੇ ਤੋਂ ਸਾਰਾ ਗਿਆਨ ਆਉਂਦਾ ਹੈ, ਇਸ ਵਾਸਤੇ ਉਹ ਗੁਰੂ ਹੈ। ਸੁਭਾਉ ਕਰਕੇ ਪ੍ਰਸਾਦਿ ਹੈ, ਕਰੁਣਾਕਰ ਹੈ, ਦਿਆਲੂ ਹੈ।

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*

ਬੜੇ ਪਰਪੰਚ ਕਰਕੇ, ਬੜੇ ਛਲ ਕਰਕੇ ਦੂਜੇ ਦਾ ਧਨ ਖੋਹ ਕੇ ਲਿਆਉਂਦਾ ਹੈ। ਠੱਗੀ ਬੇਈਮਾਨੀ ਨਾਲ ਲਿਆਉਂਦਾ ਹੈ। ਇਹ ਜੋ ਤੂੰ ਛੱਲ ਕਪਟ ਦੇ ਨਾਲ ਪਰਾਇਆ ਧਨ ਲਿਆਇਆ ਹੈਂ, ਆਪਣਾ ਧਨ ਤਾਂ ਦਸਾਂ-ਨੌਹਾਂ ਦੀ ਕਿਰਤ ਨਾਲ ਹੀ ਹੋ ਸਕਦਾ ਹੈ। ਮੈਂ ਥੋੜ੍ਹੇ ਦਿਨਾਂ ਵਿੱਚ ਕਰੋੜਾਂਪਤੀ ਬਣਨਾ ਹੈ, ਛੱਲ ਕਪਟ ਤੋਂ ਬਿਨਾਂ ਨਹੀਂ।

*ਸੁਤ ਦਾਰਾ ਪਹਿ ਆਨਿ ਲੁਟਾਵੈ॥ ੧॥*

ਪਰ ਗ਼ਜ਼ਬ ਦੀ ਗੱਲ ਹੈ ਕਿ ਸੰਸਾਰ ਨੂੰ ਤਾਂ ਲੁੱਟ ਕੇ ਲਿਆਉਂਦਾ ਹੈਂ ਪਰ ਪੁੱਤਰਾਂ ਕੋਲ ਤੇ ਪਤਨੀ ਕੋਲ ਫਿਰ ਉਸੇ ਧਨ ਨੂੰ ਲੁਟਾਉਂਦਾ ਹੈ। ਲੁੱਟ ਕੇ ਖ਼ੁਸ਼ੀ ਹੁੰਦੀ ਹੈ ਦੂਜੇ ਨੂੰ, ਲੁੱਟਾ ਕੇ ਵੀ ਖ਼ੁਸ਼ੀ ਮਿਲਦੀ ਹੈ ਪਰ ਸ਼ਰਤ ਹੈ ਆਪਣੇ ਹੋਣ।

*ਮਨ ਮੇਰੇ ਭੂਲੇ ਕਪਟ ਨ ਕੀਜੈ॥*

ਹੇ ਮੇਰੇ ਭੁੱਲੇ ਹੋਏ ਮਨ! ਇਹ ਕਪਟ ਤੇ ਛੱਲ ਨਾ ਕਰ। ਕਿਉਂ?



*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ੧॥ ਰਹਾਉ॥*

ਆਖ਼ਿਰ ਅੰਤ ਨੂੰ ਜਿਨ੍ਹਾਂ ਪੁੱਤਰਾਂ, ਮਿੱਤਰਾਂ, ਪਤਨੀ ਦੀ ਖ਼ਾਤਰ ਤੂੰ ਦੂਜਿਆਂ ਨੂੰ ਲੁੱਟਿਆ ਹੈ, ਇਹ ਲੇਖਾ ਕੇਵਲ ਤੈਨੂੰ ਦੇਣਾ ਪਵੇਗਾ, ਪਤਨੀ ਪੁੱਤਰਾਂ ਕੋਲੋਂ ਨਹੀਂ ਪੁੱਛਿਆ ਜਾਏਗਾ।

*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥*

ਰੋਜ਼ ਰੋਜ਼ ਕਰਕੇ ਤਨ ਕਮਜ਼ੋਰ ਹੁੰਦਾ ਹੈ ਪਰ ਲੋਭ ਬੜਾ ਬਲਵਾਨ ਹੁੰਦਾ ਹੈ। ਲੋਭ, ਹੰਕਾਰ, ਕਾਮ ਨਹੀਂ ਬੁੱਢਾ ਹੁੰਦਾ, ਤਨ ਬੁੱਢਾ ਹੁੰਦਾ ਹੈ।

*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥ ੨॥*

ਜਿਨ੍ਹਾਂ ਦੇ ਉੱਤੇ ਤੂੰ ਸਭ ਕੁਝ ਲੁਟਾਇਆ ਹੈ ਤੇ ਜਿਨ੍ਹਾਂ ਦੀ ਖ਼ਾਤਰ ਤੂੰ ਸਭ ਕੁਝ ਕੀਤਾ ਹੈ, ਜਦੋਂ ਬਿਲਕੁਲ ਕਮਜ਼ੋਰ ਹੋ ਜਾਏਂਗਾ ਤਾਂ ਇਹ ਤੇਰੀ ਬੁੱਕ ਦੇ ਵਿੱਚ ਪਾਣੀ ਵੀ ਪਾਉਣ ਵਾਸਤੇ ਤਿਆਰ ਨਹੀਂ ਹੋਣਗੇ। ਇਹ ਤੇਰੇ ਨੇੜੇ ਵੀ ਨਹੀਂ ਆਉਣਗੇ।

*ਕਹਤੁ ਕਬੀਰੁ ਕੋਈ ਨਹੀ ਤੇਰਾ॥*

ਇੱਕ ਗੱਲ ਸਪਸ਼ੱਟ ਕਰਕੇ ਜਾਣ ਲੈ। ਉਸ ਅਵਸਥਾ ਦੇ ਵਿੱਚ ਤੇ ਅੰਤਿਮ ਅਵਸਥਾ

ਵਿੱਚ ਕੋਈ ਤੇਰਾ ਸਾਥੀ ਨਹੀਂ।

*ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥ ੩॥ ੯॥*

ਸਮਾਂ ਆ ਗਿਆ ਹੈ, ਤੂੰ ਸੁਚੇਤ ਕਿਉਂ ਨਹੀਂ ਹੁੰਦਾ? ਪ੍ਰਭੂ ਦਾ ਨਾਮ ਜੱਪ ਹਿਰਦੇ ਦੇ ਨਾਲ ਤਾਂਕਿ ਤੇਰੀ ਜ਼ਿੰਦਗੀ ਸਫਲ ਹੋ ਸਕੇ। ਸਾਹਿਬ ਰਹਿਮਤ ਕਰਨ। ਲੋਭ ਜ਼ਰੂਰ ਪੈਦਾ ਹੋਵੇ, ਪਰ ਧਰਮ ਦਾ, ਤਾਂਕਿ ਧਰਮ ਦੇ ਲੋਭ ਕਰਕੇ ਅਸੀਂ ਸੰਤ ਬਣ ਸਕੀਏ, ਗੁਰਮੁਖ ਬਣ ਸਕੀਏ, ਬ੍ਰਹਮਗਿਆਨੀ ਬਣ ਸਕੀਏ। ਭੁੱਲਾਂ ਚੁੱਕਾਂ ਦੀ ਮਾਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਐਸਾ ਗੁਰੁ ਵਡਭਾਗੀ ਪਾਈਐ

ਸੂਹੀ ਮਹਲਾ ੫ ॥

ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ॥
ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ॥
ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ॥
ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ॥
ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ॥
ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ॥ ੧॥
ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥
ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥
ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ॥
ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ॥
ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ॥
ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ॥ ੨॥
ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ॥
ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ॥
ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ॥
ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ॥
ਜਿਸਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ॥
ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ॥ ੩॥
ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ॥
ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ॥

*ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ॥*
*ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ॥*
*ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ॥*
*ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ॥ ੪॥ ੨॥ ੫॥*

(ਅੰਗ ੭੮੦)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤ ਜੀਉ! ਅੱਜ ਦਾ ਮਹਾਂਵਾਕ ਚਾਰ ਪਦਿਆਂ ਵਿੱਚ ਹੈ। ਪਹਿਲੇ ਪਦੇ ਵਿੱਚ ਜੋ ਕੇਂਦਰੀ ਖ਼ਿਆਲ ਮੇਰੇ ਪਾਤਿਸ਼ਾਹ ਨੇ ਦਿੱਤਾ ਹੈ, ਮਨੁੱਖ ਸਮਾਜਿਕ ਪ੍ਰਾਣੀ ਹੈ ਤੇ ਸਮਾਜਿਕ ਸੰਬੰਧਾਂ ਤੋਂ ਬਿਨਾਂ ਨਹੀਂ ਰਹਿ ਸਕਦਾ। ਬੱਚੇ ਦੇ ਜਨਮ ਸਮੇਂ ਜੇਕਰ ਮਾਂ ਮਰ ਜਾਂਦੀ ਹੈ, ਪਿਉ ਮਰ ਜਾਂਦਾ ਹੈ ਤਾਂ ਇਸ ਬੱਚੇ ਦਾ ਜੀਉਣਾ ਔਖੇ ਹੋਵੇਗਾ। ਜੇਕਰ ਭਰਾ ਵੀ ਨਹੀਂ ਹੈ, ਭੈਣ ਵੀ ਨਹੀਂ ਹੈ। ਜਨਮ ਦੇ ਸਮੇਂ ਮਨੁੱਖੀ ਬੱਚੇ ਨੂੰ ਮਾਂ-ਬਾਪ ਚਾਹੀਦਾ ਹੈ। ਫਿਰ ਸੰਬੰਧ ਸਿਰਫ਼ ਇਥੇ ਹੀ ਨਹੀਂ ਪੂਰੇ ਹੁੰਦੇ, ਭੈਣ ਭਰਾ ਵੀ ਚਾਹੀਦੇ ਹਨ, ਮਿੱਤਰ ਵੀ ਚਾਹੀਦੇ ਹਨ। ਸਮਾਪਤੀ ਇਥੇ ਨਹੀਂ ਹੁੰਦੀ, ਫਿਰ ਪਤਨੀ ਵੀ ਚਾਹੀਦੀ ਹੈ, ਬੱਚੇ ਵੀ ਚਾਹੀਦੇ ਹਨ। ਜੇਕਰ ਇਸਤਰੀ ਦਾ ਰੂਪ ਹੈ ਤਾਂ ਉਸ 'ਤੇ ਵੀ ਇਹੀ ਨਿਯਮ ਲਾਗੂ ਹੁੰਦਾ ਹੈ। ਉਸਨੂੰ ਮਾਂ-ਬਾਪ, ਭੈਣ-ਭਰਾ, ਪਤੀ ਚਾਹੀਦਾ ਹੈ। ਇੱਕ ਉਮਰ ਅਜਿਹੀ ਆ ਗਏ ਉਦੋਂ ਮਾਂ-ਬਾਪ ਦੀ ਮੰਗ ਢਿੱਲੀ ਪੈ ਜਾਂਦੀ ਹੈ, ਪਤੀ ਦੀ ਮੰਗ ਪ੍ਰਬਲ ਹੋ ਜਾਂਦੀ ਹੈ।



*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆਂ ਸਭੁ ਸੰਸਾਰ॥*

(ਅੰਗ ੯੫੪)

ਹੁਣ ਬਾਲੀ ਨੂੰ, ਇਸ ਜਵਾਨ ਬੱਚੀ ਨੂੰ ਭਤਾਰ ਚਾਹੀਦਾ ਹੈ, ਪਤੀ ਚਾਹੀਦਾ ਹੈ। ਜੰਮਦਿਆਂ ਮਾਂ ਬਾਪ, ਭੈਣ-ਭਰਾ ਚਾਹੀਦੇ ਹਨ। ਕਿਸ ਦੇ ਅੱਗੇ ਦਿਲ ਖੋਲ੍ਹੇਗੀ, ਸਹੇਲੀ ਚਾਹੀਦੀ ਹੈ। ਹੁਣ ਪਤੀ ਚਾਹੀਦਾ ਹੈ। ਪਤੀ ਨਾਲ ਹੀ ਪਿਆਸ ਨਹੀਂ ਮਿੱਟਦੀ, ਹੁਣ ਬੱਚੇ ਚਾਹੀਦੇ ਹਨ, ਪੁੱਤਰ ਚਾਹੀਦਾ ਹੈ। ਮਨੁੱਖ ਸਮਾਜਿਕ ਪ੍ਰਾਣੀ ਹੈ, ਸਮਾਜਿਕ ਰਿਸ਼ਤਿਆਂ ਤੋਂ ਬਿਨਾਂ ਨਹੀਂ ਰਹਿ ਸਕਦਾ। ਇਸਨੂੰ ਇਹ ਸਾਰੇ ਸੰਬੰਧ ਚਾਹੀਦੇ ਹਨ। ਇਹ ਆਪਣੇ ਪਿਆਰ ਦੀ ਤ੍ਰਿਪਤੀ ਇਹਨਾਂ ਸਾਰੇ ਸੰਬੰਧਾਂ ਵਿੱਚ ਸਮੇਂ ਦੇ ਨਾਲ ਨਾਲ ਕਰਦਾ ਹੈ। ਇਕ ਇਹ ਪਹਿਲੂ ਹੈ।

ਜਿੰਨੇ ਵੀ ਸਮਾਜਿਕ ਸੰਬੰਧ ਹਨ, ਲੰਮਾ ਚੌੜਾ ਸਿਲਸਿਲਾ ਬਣ ਜਾਂਦਾ ਹੈ। ਨਾਨਕੇ ਹਨ, ਫਿਰ ਦਾਦਕੇ ਹਨ, ਫਿਰ ਸਹੁਰੇ ਹਨ। ਇਹ ਸੰਬੰਧ ਵਾਰੀ ਵਾਰੀ ਟੁੱਟਦੇ ਹਨ। ਮੈਂ ਟੁੱਟ ਗਿਆ ਤਾਂ ਸਾਰੇ ਸੰਬੰਧ ਟੁੱਟ ਜਾਂਦੇ ਹਨ ਤੇ ਮੇਰਾ ਕੋਈ ਸੰਬੰਧੀ ਟੁੱਟ ਗਿਆ ਫਿਰ ਇੱਕ ਸੰਬੰਧ ਤਾਂ ਟੁੱਟ ਗਿਆ। ਸਮਾਜਿਕ ਰਿਸ਼ਤੇ ਟੁੱਟਦੇ ਹਨ ਤੇ ਦੋ ਰੂਪਾਂ ਵਿੱਚ ਟੁੱਟਦੇ ਹਨ। ਇੱਕ ਤਾਂ ਸਦੀਵੀ ਟੁੱਟ ਜਾਂਦਾ ਹੈਂ, ਮੌਤ ਆ ਗਈ, ਇਹਨਾਂ ਸੰਬੰਧੀਆਂ ਵਿਚੋਂ ਕੋਈ ਚਲਾਣਾ ਕਰ

ਗਿਆ। ਕੁਝ ਨਵੇਂ ਸੰਬੰਧ ਜੁੜਦੇ ਹਨ ਤੇ ਕੁਝ ਪੁਰਾਣੇ ਟੁੱਟਦੇ ਹਨ। ਮਾਂ-ਬਾਪ ਚਲੇ ਗਏ ਹਨ, ਪੁੱਤਰ, ਪੋਤਰੇ, ਪੜਪੋਤਰੇ ਆ ਗਏ ਹਨ। ਇਸਨੂੰ ਭਗਤ ਸਿਰਮੌਰ ਸ੍ਰੀ ਰਵਿਦਾਸ ਜੀ ਮਹਾਰਾਜ ਨੇ ਜਿਸ ਢੰਗ ਨਾਲ ਬਿਆਨ ਕੀਤਾ ਹੈ, ਇਹ ਵੀ ਸੁਣੋ। ਸਰੀਰ ਕਿਉਂਕਿ ਚਮੜੀ ਹੈ ਤਾਂ ਰਵਿਦਾਸ ਕਹਿੰਦੇ ਹਨ—

*ਚਮਰਟਾ ਗਾਂਠਿ ਨ ਜਨਈ*

(ਅੰਗ ੬੫੯)

ਇਸ ਸਰੀਰ ਨੂੰ ਜੁੱਤੀ ਕਹਿੰਦੇ ਹਨ। ਕਬੀਰ ਬ੍ਰਹਮ-ਗਿਆਨੀ ਹਨ, ਉਹਨਾਂ ਦੇ ਬ੍ਰਹਮ-ਗਿਆਨ ਵਿੱਚ ਵੀ ਜੁਲਾਹਾਪਣ ਝਲਕਦਾ ਹੈ। ਉਹ ਕਹਿੰਦੇ ਹਨ—

*ਕੋਰੀ ਕੋ ਕਾਹੂ ਮਰਮੁ ਨ ਜਾਨਾਂ॥*

(ਅੰਗ ੪੮੪)

ਪਤਾ ਹੈ ਕੋਰੀ ਕਿਸਨੂੰ ਕਹਿੰਦੇ ਹਨ? ਜੁਲਾਹੇ ਨੂੰ। ਕਬੀਰ ਕਹਿੰਦੇ ਹਨ, ਮੈਨੂੰ ਕੋਰੀ ਕਹਿ ਕੇ ਭੱਜਦੇ ਪਏ ਹੋ ਤੇ ਜੁਲਾਹਾ ਜੁਲਾਹਾ, ਸ਼ੂਦਰ ਸ਼ੂਦਰ ਪੁਕਾਰਦੇ ਹੋ ਤਾਂ ਪ੍ਰਮਾਤਮਾ ਵੀ ਕੋਰੀ ਹੈ, ਬਹੁਤ ਵੱਡਾ ਜੁਲਾਹਾ ਹੈ।

*ਸਭੁ ਜਗੁ ਆਨਿ ਤਨਾਇਓ ਤਾਨਾਂ॥*

ਮੈਂ ਤਾਂ ਥੋੜਾ ਜਿਹਾ ਤਾਣਾ ਪੇਟਾ ਕਰਦਾ ਹਾਂ, ਉਸਨੇ ਤਾਂ ਦੇਖੋ ਕਿੰਨਾ ਤਾਣਾ ਤਣਿਆ ਹੋਇਆ ਹੈ। ਮੈਂ ਤਾਂ ਛੋਟਾ ਮੋਟਾ ਸ਼ੂਦਰ ਹੋਵਾਂਗਾ, ਉਹ ਕਿੰਨਾ ਵੱਡਾ ਸ਼ੂਦਰ ਹੈ। ਹੁਣ ਇਸ ਤਰ੍ਹਾਂ ਦੇ ਬੋਲ ਕੋਈ ਜੁਲਾਹਾ ਕਹਿ ਸਕਦਾ ਹੈ। ਜੁੱਤੀਆਂ ਗੰਢਣ ਵਾਲਾ ਇਹ ਕਹਿ ਸਕਦਾ ਹੈ-

*ਚਮਰਟਾ ਗਾਂਠਿ ਨ ਜਨਈ॥*

ਮੈਂ ਜੁੱਤੀ ਗੰਢਣਾ ਨਹੀਂ ਜਾਣਦਾ।

*ਲੋਗੁ ਗਠਾਵੈ ਪਨਹੀ॥*

ਇਹ ਜਿਹੜੀ ਦੁਨੀਆਂ ਹੈ ਇਹ ਗੰਢਾਉਂਦੀ ਹੈ। ਆਪਾਂ ਨਹੀਂ ਗੰਢਦੇ। ਕਿਉਂ?

*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥*
*ਹਉ ਬਿਨੁ ਗਾਂਠੇ ਜਾਇ ਪਹੂਚਾ॥*

(ਅੰਗ ੬੫੯)

ਲੋਕ ਗੰਢਾ ਗੰਢਾ ਕੇ ਖੱਜਲ ਖ਼ੁਆਰ ਹੋ ਰਹੇ ਹਨ। ਜੇਕਰ ਸਰੀਰ ਜੁੱਤੀ ਹੈ ਤਾਂ ਬਾਕੀ ਸਰੀਰ ਵੀ ਜੁੱਤੀ ਹੈ। ਕਦੀ ਪਿਉ ਨਾਲ ਟੁੱਟਦੀ ਹੈ ਤੇ ਕਦੀ ਜੋੜਦਾ ਹੈ, ਕਦੀ ਭਰਾ ਨਾਲ ਟੁੱਟਦੀ ਹੈ ਤੇ ਕਦੀ ਜੋੜਦਾ ਹੈ, ਕਦੀ ਪਤਨੀ ਨਾਲ ਟੁੱਟਦੀ ਹੈ ਫਿਰ ਜੋੜਦਾ ਹੈ, ਕਦੀ ਬੱਚਿਆਂ ਨਾਲ ਟੁੱਟਦੀ ਹੈ ਤੇ ਫਿਰ ਜੋੜਦਾ ਹੈ, ਕਦੀ ਮਿੱਤਰਾਂ ਨਾਲ ਟੁੱਟਦੀ ਹੈ ਤੇ ਫਿਰ

ਜੋੜਦਾ ਹੈ। ਸਾਰੀ ਜ਼ਿੰਦਗੀ ਟੁੱਟਦਿਆਂ ਤੇ ਜੋੜਦਿਆਂ ਵਿੱਚ ਹੀ ਲੰਘ ਜਾਂਦੀ ਹੈ। ਅਜਿਹਾ ਇੱਕ ਵੀ ਘਰ ਨਹੀਂ ਹੈਂ ਜਿਥੇ ਵਿਅਕਤੀਗਤ ਤੌਰ 'ਤੇ ਤਣਾਉ ਨਹੀਂ ਪੈਦਾ ਹੁੰਦਾ ਤੇ ਜਿਥੇ ਵਿਅਕਤੀਗਤ ਤੌਰ 'ਤੇ ਰਿਸ਼ਤਿਆਂ ਵਿੱਚ ਫ਼ਰਕ ਨਹੀਂ ਪੈਂਦਾ। ਹਰ ਰਿਸ਼ਤੇ ਵਿੱਚ ਮਨ-ਮੁਟਾਵ ਹੋ ਜਾਂਦਾ ਹੈ, ਜੁੱਤੀ ਪਾਟ ਗਈ ਫਿਰ ਗੰਢਦੇ ਹਾਂ। ਹੁਣ ਰਵਿਦਾਸ ਕਹਿੰਦੇ ਹਨ ਕਿ ਸਾਰੀ ਜ਼ਿੰਦਗੀ ਪਾਟੀ ਹੈ ਜੁੱਤੀ, ਗੰਢ ਗੰਢ ਕੇ ਲੋਕੀਂ ਖ਼ੁਆਰ ਹੋ ਜਾਂਦੇ ਹਨ।

*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥*
*ਹਉ ਬਿਨ ਗਾਂਠੇ ਜਾਇ ਪਹੂਚਾ॥*

ਆਪਾਂ ਕਦੀ ਗੰਢਣ ਦੀ ਕੋਸ਼ਿਸ਼ ਨਹੀਂ ਕੀਤੀ। ਕਿਉਂ? ਟੁੱਟੀ ਨਹੀਂ ਕਦੀ।

*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥*

(ਅੰਗ ੮੨੭)

ਇਸਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਵਿੱਤਰ ਵਾਕ ਵਿੱਚ ਬਿਆਨ ਕੀਤਾ ਹੈ। ਰਿਸ਼ਤਾ ਕੋਈ ਵੀ ਨਾ ਹੋਵੇ, ਕੁਝ ਘੱਟ ਜਾਂਦਾ ਹੈ। ਪਤਨੀ ਨਹੀਂ ਹੈ, ਭੈਣ ਨਹੀਂ ਹੈ, ਭਰਾ ਨਹੀਂ ਹੈ, ਪਿਤਾ ਨਹੀਂ ਹੈ, ਮਿੱਤਰ ਨਹੀਂ ਹੈ, ਕੁਝ ਨਹੀਂ ਹੈ। ਪੁੱਤਰ ਨਹੀਂ ਹੈ, ਘਾਟ ਰਹਿੰਦੀ ਹੈ। ਪਿਤਾ ਨਹੀਂ ਹੈ, ਘਾਟ ਰਹਿੰਦੀ ਹੈ।ਭਰਾ ਨਹੀਂ ਹੈ, ਭੈਣ ਨਹੀਂ ਹੈ, ਘਾਟ ਰਹਿੰਦੀ ਹੈ। ਮਨੁੱਖ ਸਮਾਜਿਕ ਰਿਸ਼ਤਿਆਂ ਵਿੱਚ ਰਹਿੰਦਾ ਹੈ। ਇਹ ਜੇ ਸੰਬੰਧ ਸਦੀਵੀ ਚਾਹੀਦੇ ਹੋਣ ਤਾਂ ਫਿਰ ਕੀ ਕਰੀਏ? ਇੱਕ ਸੰਬੰਧ ਵਿੱਚ ਕੇਵਲ ਇਕੋ ਰੂਪ ਹੈ। ਪਿਤਾ ਕੇਵਲ ਪਿਤਾ ਹੀ ਹੈ, ਮਾਂ ਨਹੀਂ ਹੈ। ਮਾਂ ਚਲਾਣਾ ਕਰ ਗਈ, ਨਹੀਂ ਰਹੀ ਤਾਂ ਫਿਰ ਪਿਉ ਦੀ ਪ੍ਰੀਖਿਆ ਹੁੰਦੀ ਹੈ, ਪਿਉ ਆਪਣੇ ਪਿਤਾ-ਪਣ ਵਿੱਚ ਪੂਰਾ ਉਤਰਦਾ ਹੈ ਕਿ ਨਹੀਂ। ਇਹ ਹੁਣ ਬੱਚਿਆਂ ਨਾਲ ਉਸ ਢੰਗ ਦਾ ਵਿਵਹਾਰ ਰੱਖ ਸਕੇਗਾ ਕਿ ਨਹੀਂ।

ਮਾਂ ਦੇ ਚਲਾਣਾ ਕਰਨ 'ਤੇ ਬੱਚੇ ਬੁਹਤ ਵੱਡੀ ਘਾਟ ਮਹਿਸੂਸ ਕਰਦੇ ਹਨ, ਪਰ ਇੱਕ ਰਿਸ਼ਤਾ ਅਜਿਹਾ ਹੈ ਜਿਸ ਨਾਲ ਅਸੀਂ ਸਾਰੇ ਹੀ ਸੰਬੰਧ ਜੋੜ ਸਕਦੇ ਹਾਂ। ਉਹ ਰਿਸ਼ਤਾ ਹੈ—

*ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

ਹੇ ਪ੍ਰਭੂ ! ਤੂੰ ਮਾਂ ਵੀ ਹੈਂ, ਤੂੰ ਪਿਤਾ ਵੀ ਹੈਂ, ਤੂੰ ਬੰਧਪ ਭਰਾ ਵੀ ਹੈਂ, ਤੂੰ ਸਖਾ ਮਿੱਤਰ ਵੀ ਹੈਂ। ਸਾਰੇ ਸੰਬੰਧ ਜਿਹੜਾ ਪ੍ਰਮਾਤਮਾ ਵਿੱਚ ਜੋੜ ਲੈਂਦਾ ਹੈ ਤੇ ਸਾਰੇ ਸੰਬੰਧ ਦੀ ਝਲਕ ਜਿਸਨੂੰ ਪ੍ਰਮਾਤਮਾ ਦੇ ਵਿਚੋਂ ਮਿਲਦੀ ਹੈ, ਫਿਰ ਉਸਦੀ ਦ੍ਰਿਸ਼ਟੀ ਕੀ ਬਣ ਜਾਂਦੀ ਹੈ, ਉਹ ਆਪਣੀ ਮਾਂ ਦੇ ਵਿਚੋਂ ਵੀ ਪ੍ਰਮਾਤਮਾ ਨੂੰ ਦੇਖਦਾ ਹੈ। ਇਹ ਮਾਂ ਨਹੀਂ ਮਿਲੀ, ਇਹ ਪ੍ਰਮਾਤਮਾ ਮਿਲਿਆ ਹੈ। ਪਿਤਾ ਨਹੀਂ ਮਿਲਿਆ ਮੈਨੂੰ, ਇਹ ਪ੍ਰਮਾਤਮਾ ਮਿਲਿਆ ਹੈ ਪਿਤਾ ਦੇ ਰੂਪ ਵਿੱਚ।

*ਮਾਤ ਪਿਤਾ ਸੁਤ ਬੰਧਪ ਭਾਈ॥*
*ਨਾਨਕ ਹੋਆ ਪਾਰਬ੍ਰਹਮੁ ਸਹਾਈ॥*

(ਅੰਗ ੮੦੫)

ਤੂੰ ਪਿਤਾ ਹੈਂ ਮੇਰਾ, ਪਰ ਹੱਦ ਹੋ ਗਈ ਤੂੰ ਹੀ ਮੈਨੂੰ ਮਿਲਿਆ ਹੈਂ ਪੁੱਤਰ ਰੂਪ ਵਿੱਚ। ਜੇ ਸਾਰੇ ਰੂਪ ਪ੍ਰਮਾਤਮਾ ਦੇ ਹਨ ਤਾਂ ਪੁੱਤਰ ਸ਼ੈਤਾਨ ਦਾ ਰੂਪ ਹੈ, ਪੁੱਤਰ ਵੀ ਭਗਵਾਨ ਦਾ ਰੂਪ ਹੈ। ਹੇ ਪ੍ਰਭੂ! ਮੈਂ ਛੋਟਾ ਸੀ, ਤੂੰ ਮਾਂ ਦੇ ਰੂਪ ਵਿੱਚ ਮਿਲਿਆ ਹੈਂ, ਪਿਤਾ ਦੇ ਰੂਪ ਵਿੱਚ ਮਿਲਿਆ ਹੈਂ। ਅੱਜ ਮੈਂ ਬੁੱਢਾ ਹੋ ਗਿਆ ਹਾਂ, ਤੂੰ ਪੁੱਤਰ ਦੇ ਰੂਪ ਵਿੱਚ ਮਿਲਿਆ ਹੈਂ।

*ਬਿਰਧਿ ਭਇਆ ਊਪਰਿ ਸਾਕ ਸੈਨ॥*
*ਮੁਖਿ ਅਪਿਆਉ ਬੈਠ ਕਉ ਦੈਨ॥*

(ਅੰਗ ੨੬੬)

ਇਹ ਪੁੱਤਰ ਮੇਰੇ ਮੂੰਹ ਵਿੱਚ ਰੋਟੀ ਦਿੰਦਾ ਹੈ, ਬੁੱਢਾ ਹਾਂ ਮੈਂ। ਪ੍ਰਭੂ ਤੂੰ ਹੀ ਮਿਲਿਆ ਹੈਂ ਪੁੱਤਰ ਦੇ ਰੂਪ ਵਿੱਚ।

ਸਾਡੇ ਦੇਸ਼ ਵਿੱਚ ਬੜੀ ਕੋਸ਼ਿਸ਼ ਕੀਤੀ ਗਈ ਕਿ ਜਿਹੜਾ ਪਤੀ ਹੈ ਉਹ ਪਤਨੀ ਨੂੰ ਦੇਵੀ ਆਖੇ ਤੇ ਜਿਹੜੀ ਪਤਨੀ ਹੈ ਉਹ ਪਤੀ ਨੂੰ ਪ੍ਰਮਾਤਮਾ ਆਖੇ। ਹੁਣ ਇੱਕ ਦੇਵੀ ਹੈ, ਇੱਕ ਪ੍ਰਮਾਤਮਾ ਹੈ, ਫਿਰ ਘਰ ਤਾਂ ਮੰਦਿਰ ਬਣ ਗਿਆ ਹੈ। ਜੇਕਰ ਪਤੀ ਭੂਤ ਦਿਖਾਈ ਦੇਵੇ ਤੇ ਪਤਨੀ ਡੈਣ ਦਿਖਾਈ ਦੇਵੇ ਫਿਰ ਤਾਂ ਘਰ ਸ਼ਮਸ਼ਾਨ-ਘਾਟ ਬਣਿਆ ਹੋਇਆ ਹੈ। ਘਰ ਧਰਮਸ਼ਾਲਾ ਹੋਵੇ, ਇਹ ਤਾਂ ਕੋਈ ਕੋਈ ਹੈ। ਘਰ ਹਰਿਮੰਦਰ ਬਣ ਗਿਆ ਹੈ, ਇਹ ਤਾਂ ਕੋਈ ਕੋਈ ਹੁੰਦਾ ਹੈ। ਜਦੋਂ ਸਮਾਜਿਕ ਰਿਸ਼ਤਿਆਂ ਵਿੱਚ ਪ੍ਰਭੂ ਦੀ ਝਲਕ ਮਿਲੇ ਤਾਂ ਇਹੀ ਬ੍ਰਹਮ ਗਿਆਨੀ ਹੈ, ਇਹੀ ਸੰਤ ਹੈ। ਜਿਸਨੂੰ ਸਮਾਜਿਕ ਰਿਸ਼ਤਿਆਂ ਵਿੱਚ ਪ੍ਰਭੂ ਦੀ ਝਲਕ ਨਹੀਂ ਮਿਲਦੀ, ਭਰਾ ਨਾਲ ਮੁਕੱਦਮੇਬਾਜ਼ੀ ਹੈ, ਪਿਉ ਦੀ ਕੋਈ ਪੁੱਛ-ਪੜਤਾਲ ਨਹੀਂ, ਮਾਂ ਦੇ ਦੁੱਖ ਸੁੱਖ ਵਿੱਚ ਸ਼ਾਮਿਲ ਨਹੀਂ ਹੁੰਦਾ, ਭੈਣ ਦਾ ਕਦੀ ਹਾਲ-ਚਾਲ ਨਹੀਂ ਪੁੱਛਿਆ, ਇਸਨੂੰ ਸੱਚਖੰਡਿ ਦੇ ਦਰਸ਼ਨ ਹੋਏ ਹੀ ਨਹੀਂ। ਜਿਹੜਾ ਇੱਕ ਵਾਰੀ ਪ੍ਰਮਾਤਮਾ ਦੀ ਝਲਕ ਪਾ ਲੈਂਦਾ ਹੈ ਤਾਂ ਪ੍ਰਮਾਤਮਾ ਵਿੱਚ ਉਸਨੂੰ ਸਾਰੇ ਰਿਸ਼ਤੇ ਦਿਖਾਈ ਦਿੰਦੇ ਹਨ। ਪਰਿਵਾਰਿਕ ਸੰਬੰਧਾਂ ਵਿੱਚ ਨਿਰੰਕਾਰ ਦੀ ਝਲਕ ਮਿਲਦੀ ਹੈ, ਇਹ ਗੁਰਮੁਖ ਦੀ, ਬ੍ਰਹਮ ਗਿਆਨੀ ਦੀ ਪਹਿਚਾਣ ਹੈ। ਅੱਖਰੀ ਅਰਥ ਆਪ ਸਰਵਨ ਕਰੋ।

ਸੂਹੀ ਮਹਲਾ ੫ ॥

*ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ॥*

ਉਹ ਜਿਹੜਾ ਮੇਰਾ ਸਤਿਗੁਰੂ ਹੈ ਉਹ ਪੁਰਖ ਅਜਿਹਾ ਸੱਜਣ ਹੈ, ਮੈਂ ਉਸ ਤੋਂ ਬਿਨਾਂ ਕਿਸੇ ਨੂੰ ਪੂਰਨ ਸੱਜਣ ਨਹੀਂ ਜਾਣਦਾ। ਇਹੀ ਮੇਰਾ ਸੱਜਣ ਹੈ, ਇਹੀ ਪੂਰਨ ਗੁਰੂ ਹੈ, ਇਹੀ

ਪ੍ਰਮਾਤਮਾ ਹੈ। ਕਿਉਂਕਿ ਮੈਂ ਇਸਦੇ ਵਿੱਚ ਦੇਖਦਾ ਹਾਂ। ਕੀ ਦੇਖਦਾ ਹਾਂ?

*ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ॥*

ਜਿਵੇਂ ਮਨ ਨੂੰ ਮਾਂ ਚੰਗੀ ਲੱਗਦੀ ਹੈ, ਪਿਉ ਚੰਗਾ ਲੱਗਦਾ ਹੈ, ਪੁੱਤਰ ਚੰਗਾ ਲੱਗਦਾ ਹੈ, ਭਰਾ ਚੰਗਾ ਲੱਗਦਾ ਹੈ, ਇਹ ਸਾਰੇ ਰਿਸ਼ਤੇ ਮੈਨੂੰ ਗੁਰੂ ਵਿਚੋਂ ਮਿਲਦੇ ਹਨ। ਜਿਸਨੂੰ ਗੁਰੂ ਮਿਲ ਜਾਂਦਾ ਹੈ, ਉਸਦੀ ਪਰਿਵਾਰ ਵਿੱਚ ਇਸ ਤਰ੍ਹਾਂ ਦੀ ਦ੍ਰਿਸ਼ਟੀ ਬਣ ਜਾਂਦੀ ਹੈ। ਇਹ ਸਾਰੇ ਸੰਬੰਧ ਅਸੀਂ ਪ੍ਰਮਾਤਮਾ ਨਾਲ ਜੋੜ ਸਕਦੇ ਹਾਂ।

*ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ॥*

ਉਸੇ ਦਾ ਬਣਾਇਆ ਹੋਇਆ ਇਹ ਤਨ ਹੈ ਅਤੇ ਇਸਦੇ ਤਨ ਨਾਲ ਜੋ ਜੀਅ ਪਾਇਆ, ਜਿਸਦੇ ਨਾਲ ਸਾਰੀ ਹਰਕਤ ਹੈ, ਇਹ ਉਸੇ ਪ੍ਰਮਾਤਮਾ ਦੀ ਦਿੱਤੀ ਹੋਈ ਦੇਣ ਹੈ।

*ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ॥*

ਉਹ ਅੰਤਰਜਾਮੀ ਹੈ। ਘਟ ਘਟ ਦੀ ਜਾਣਨ ਵਾਲਾ ਹੈ ਅਤੇ ਵਿਆਪਕ ਹੈ।

*ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ॥*

ਉਸਦੀ ਸ਼ਰਨ ਵਿੱਚ ਪੈ ਕੇ ਮੈਨੂੰ ਸਾਰੇ ਸੁੱਖਾਂ ਦੀ ਪ੍ਰਾਪਤੀ ਹੋਈ ਹੈ। ਹਰ ਤਰ੍ਹਾਂ ਦਾ ਕਲਿਆਣ ਪ੍ਰਾਪਤ ਹੋ ਗਿਆ ਹੈ।



*ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ॥ ੧॥*

ਮੈਂ ਸਦਾ ਹੀ ਪਰੀਪੂਰਨ ਪ੍ਰਮਾਤਮਾ ਤੋਂ ਬਲਿਹਾਰ ਜਾਂਦਾ ਹਾਂ, ਜਿਸਦੇ ਵਿੱਚ ਮੈਨੂੰ ਸਾਰੇ ਰਿਸ਼ਤਿਆਂ ਦੀ ਝਲਕ ਮਿਲਦੀ ਹੈ।

*ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥*

ਐਸਾ ਗੁਰੂ ਵੱਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ, ਜਿਸਦੇ ਮਿਲਦਿਆਂ ਪ੍ਰਮਾਤਮਾ ਦੀ ਸਮਝ ਪੈ ਜਾਏ। ਭਗਤ ਕਬੀਰ ਕਹਿੰਦੇ ਹਨ-

*ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨਾ ਜਾਇ॥*
*ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥*

(ਅੰਗ ੧੩੬੯)

ਕਹਿੰਦੇ ਹਨ ਜਿਸਦੀ ਸੰਗਤ ਵਿੱਚ ਬੈਠ ਕੇ ਪ੍ਰਮਾਤਮਾ ਦਾ ਪਤਾ ਹੀ ਨਾ ਚਲੇ, ਜਿਸਦੇ ਉਪਦੇਸ਼ ਵਿਚੋਂ ਪ੍ਰਮਾਤਮਾ ਦੀ ਝਲਕ ਹੀ ਨਾ ਮਿਲੇ, ਜਿਸਦੇ ਬੋਲਾਂ 'ਚੋਂ ਪ੍ਰਮਾਤਮਾ ਪ੍ਰਗਟ ਹੀ ਨਾ ਹੋਵੇ ਤਾਂ ਕਬੀਰ ਨੇ ਅਜਿਹੇ ਸ਼ਬਦ ਵਰਤੇ ਹਨ—

*ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ॥*

ਜਨਮਾਂ ਜਨਮਾਤਰਾਂ ਦੇ ਪਾਪ ਧੁੱਲ ਜਾਂਦੇ ਹਨ, ਜਦੋਂ ਇਸ ਤਰ੍ਹਾਂ ਦੇ ਸੰਤ ਦੀ ਧੂੜ ਨਾਲ ਮਨੁੱਖ ਇਸ਼ਨਾਨ ਕਰਦਾ ਹੈ, ਜਿਸਦੇ ਸ਼ਬਦ ਸਤਿ ਤੱਕ ਪਹੁੰਚੇ ਹੋਏ ਹਨ। ਮਾਂ ਬਾਪ ਦੇ ਸਰੀਰ ਦਾ ਜੋ ਤੱਤ ਹੈ, ਉਹ ਸੁੱਤ ਹੈ ਤੇ ਜੋ ਸਤਿ ਦਾ ਤੱਤ ਹੈ ਉਹ ਸੰਤ ਹੈ। ਇਸ ਲਈ ਬਾਣੀ ਸਾਫ਼ ਕਹਿੰਦੀ ਹੈ ਕਿ ਸੰਤ ਅਤੇ ਰਾਮ ਦੇ ਵਿਚ ਕੋਈ ਭੇਦ ਨਹੀਂ, ਬਰਾਬਰ ਹਨ। ਆਦਿ ਕਾਲ ਤੋਂ ਚਾਰੇ ਧਰਮ – ਸਨਾਤਨ ਮੱਤ, ਜੈਨ ਮੱਤ, ਬੋਧ ਮੱਤ, ਸਿੱਖ ਮੱਤ। ਸਿੱਖ ਮੱਤ ਚਰਨ ਧੂੜੀ ਦੀ ਮਹਿਮਾ ਗਾਇਨ ਕਰਦਾ ਆ ਰਿਹਾ ਹੈ, ਪਰ ਇਸਲਾਮ ਵੀ ਗਾਇਨ ਕਰਦਾ ਹੈ। ਗੁਰੂ ਨਾਨਕ ਕਹਿੰਦੇ ਹਨ ਮੇਰੇ ਕੋਲ ਇਸ ਤਰ੍ਹਾਂ ਦੀ ਕੋਈ ਸ਼ਕਤੀ ਨਹੀਂ ਕਿ ਤੇਰੇ ਕਦਮਾਂ ਤੱਕ ਪਹੁੰਚਾਂ। ਕਿਉਂ, ਤੁਹਾਡੇ ਕੋਲ ਸ਼ਕਤੀ ਕਿਉਂ ਨਹੀਂ? ਸਾਹਿਬ ਕਹਿੰਦੇ ਹਨ-

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

(ਅੰਗ ੭੨੧)

ਮੇਰੀ ਕਿਸਮਤ ਚੰਗੀ ਨਹੀਂ। ਵੱਡੇ ਭਾਗ ਦੀ ਨਿਸ਼ਾਨੀ ਕੀ ਹੈ? ਪੁੱਤਰ ਮਿਲ ਗਿਆ। ਬੱਚੇ ਤਾਂ ਪਸ਼ੂਆਂ ਨੂੰ ਵੀ ਮਿਲ ਜਾਂਦੇ ਹਨ। ਧਨ ਮਿਲ ਗਿਆ, ਰਿਜ਼ਕ ਮਿਲ ਗਿਆ, ਪਤੀ ਪਤਨੀ ਮਿਲ ਗਏ, ਮਹਿਲ-ਮਾੜੀਆਂ ਮਿਲ ਗਈਆਂ, ਇਹ ਕੋਈ ਵੱਡਿਆਂ ਭਾਗਾਂ ਦੀ ਨਿਸ਼ਾਨੀ ਨਹੀਂ ਹੈ।

*ਬਡਭਾਗੀ ਤਿਹ ਜਨ ਕਉ ਜਾਨਹੁ*

ਉਸਨੂੰ ਜਾਣੋ

*ਜੋ ਹਰਿ ਕੇ ਗੁਨ ਗਾਵੈ॥*

(ਅੰਗ ੯੦੧)

ਜੋ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ ਅਤੇ ਗੁਣ ਗਾਉਂਦਿਆਂ ਗਾਉਂਦਿਆਂ ਪ੍ਰਮਾਤਮਾ ਵਿੱਚ ਲੀਨ ਹੋ ਜਾਂਦਾ ਹੈ, ਉਹ ਵੱਡਿਆ ਭਾਗਾਂ ਵਾਲਾ ਹੈ। ਮਹਾਰਾਜ ਕਹਿੰਦੇ ਹਨ, ਮੇਰੇ ਇਸ ਤਰ੍ਹਾਂ ਦੇ ਭਾਗ ਕੋਈ ਨਹੀਂ। ਦੂਸਰਾ ਮੈਂ ਚੁਗਲਖ਼ੋਰ ਹਾਂ, ਅਗਲਿਆਂ ਦਾ ਬਣਦਾ ਹੋਇਆ ਕੰਮ ਵਿਗਾੜਦਾ ਹਾਂ। ਗ਼ਾਫ਼ਲ ਕਹਿੰਦੇ ਹਨ ਅਚੇਤ ਨੂੰ, ਅਨਪੜ੍ਹ ਨੂੰ। ਭਾਈ ਨੰਦ ਲਾਲ ਕਹਿੰਦੇ ਹਨ ਕਿ ਜੇਕਰ ਉਹ ਭਿਖਾਰੀ ਹੈ, ਜੇਕਰ ਉਹ ਸੁਲਤਾਨ ਹੈ ਪਰ ਖ਼ੁਦਾ ਨੂੰ ਯਾਦ ਨਹੀਂ ਕਰਦਾ ਤਾਂ ਮਹਾਂ-ਮੂਰਖ ਹੈ। ਹੇ ਖ਼ੁਦਾ ! ਤੈਨੂੰ ਦੇਖ ਸਕਾਂ, ਨਜ਼ਰਾਂ ਵੀ ਕੋਈ ਨਹੀਂ। ਗੁਰੂ ਨਾਨਕ ਦੀ ਨਿਮਰਤਾ ਇੰਤਹਾ ਨੂੰ ਛੂੰਹਦੀ ਹੈ। ਬੇਬਾਕ ਕਹਿੰਦੇ ਹਨ-ਮੂੰਹ-ਫੱਟ। ਜੋ ਆਇਆ ਮੂੰਹ ਵਿੱਚ ਕਹਿ ਦਿੱਤਾ, ਰੰਚਕ ਮਾਤਰ ਵੀ ਸੋਚਿਆ ਨਹੀਂ। ਮਹਾਰਾਜ ਕਹਿੰਦੇ ਹਨ ਕਿ ਮੈਂ ਮੂੰਹ-ਫੱਟ ਵੀ ਹਾਂ। ਜੋ ਨਹੀਂ ਕਹਿਣਾ ਚਾਹੀਦਾ, ਉਹ ਵੀ ਕਹਿ ਦਿੰਦਾ ਹਾਂ। ਜੋ ਕਹਿਣਾ ਚਾਹੀਦਾ ਹੈ, ਉਹ ਕਹਿਣ ਦੀ ਜਾਚ ਕੋਈ ਨਹੀਂ। ਹਾਫ਼ਿਜ਼ ਕਹਿੰਦੇ ਹਨ, ਹੇ ਸਿਆਣੇ ਮਨੁੱਖ! ਇੱਕ ਗੱਲ ਸੁਣ ਲੈ, ਦੋ ਗੱਲਾਂ ਅਕਲ ਤੇ ਹਲਕਾਪਣ ਦੀਆਂ ਨਿਸ਼ਾਨੀਆਂ ਹਨ, ਮੂਰਖਤਾ ਦੀਆਂ ਨਿਸ਼ਾਨੀਆਂ ਹਨ। ਕਿਹੜੀਆਂ? ਬੋਲਣ ਦੇ ਸਮੇਂ ਚੁੱਪ ਕਰ ਜਾਣਾ ਤੇ ਚੁੱਪ ਰਹਿਣ ਦੇ ਸਮੇਂ

ਬੋਲ ਪੈਣਾ। ਆਪਣਾ ਸਰੂਪ ਗੁਰੂ ਨਾਨਕ ਇਸ ਪੰਗਤੀ ਵਿੱਚ ਇੰਝ ਪੇਸ਼ ਕਰਦੇ ਹਨ-

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਪਰ ਇੱਕ ਰਹਿਮਤ ਕਰਦੇ ਹਨ, ਇਸੇ ਦੀ ਮੰਗ ਹੈ, ਹੋਰ ਨਹੀਂ—

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥*

(ਅੰਗ ੭੨੧)

ਜੋ ਤੇਰੇ ਮਾਰਗ 'ਤੇ ਚੱਲਦੇ ਹਨ, ਉਹਨਾਂ ਰਸਤਿਆਂ ਦੀ ਖ਼ਾਕ ਮੈਨੂੰ ਬਣਾ ਦੇ ਤਾਂਕਿ ਉਹਨਾਂ ਦੀ ਕਦਮ-ਬੋਸੀ ਨਸੀਬ ਹੋ ਜਾਏ।

ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਨੰਦ ਲਾਲ ਉੱਤੇ ਹੋਈ। ਨੰਦ ਲਾਲ, ਅੱਜ ਤੈਨੂੰ ਕੁਝ ਦੇਣਾ ਹੈ, ਮੰਗ। ਅਜਿਹਾ ਨਾ ਹੋਵੇ ਤੇਰੀ ਮੰਗ ਵੱਡੀ ਹੋਵੇ, ਅਸੀਂ ਛੋਟਾ ਦੇਈਏ। ਛੋਟੀ ਮੰਗ। ਨੰਦ ਲਾਲ ਕਹਿੰਦੇ ਹਨ ਕਿ ਹਿਰਦੇ ਵਿਚੋਂ ਸਾਰੀਆਂ ਮੰਗਾਂ ਨਿਕਲ ਗਈਆਂ ਹਨ, ਅੱਜ ਤੁਸੀਂ ਕਹਿੰਦੇ ਹੋ ਮੰਗ ਲੈ। ਬੰਦਗੀ ਕਰਦਿਆਂ ਹਿਰਦਾ ਅਮੰਗ ਹੋ ਜਾਂਦਾ ਹੈ। ਜਿੰਨੇ ਚਿਰ ਤੱਕ ਮੰਗ ਹੈ ਤਾਂ ਉਹ ਮਨੁੱਖ ਆਪਣੀ ਮੰਗ ਨਾਲ ਹੀ ਜੁੜਿਆ ਹੈ, ਅਜੇ ਪ੍ਰਭੂ ਨਾਲ ਨਹੀਂ। ਨੰਦ ਲਾਲ ਦਾ ਇਹ ਕਹਿਣਾ ਦੱਸਦਾ ਹੈ ਕਿ ਇਹ ਜੁੜ ਗਏ ਹਨ ਪਰ ਸਤਿਗੁਰੂ ਕਹਿੰਦੇ ਹਨ, ਨਹੀਂ ਤੂੰ ਕੁਝ ਮੰਗ। ਨੰਦ ਲਾਲ ਕਹਿੰਦੇ ਹਨ ਚੰਗਾ ਪਾਤਿਸ਼ਾਹ ! ਮੈਂ ਆਪਣਾ ਹਿਰਦਾ ਟਟੋਲਦਾ ਹਾਂ, ਦੇਖਦਾ ਹਾਂ ਆਪਣੇ ਮਨ ਨੂੰ ਸ਼ਾਇਦ ਕੋਈ ਮੰਗ ਕਿਸੇ ਕੋਨੇ ਵਿੱਚ ਪਈ ਹੋਵੇ। ਭਾਈ ਸਾਹਿਬ ਮੰਗਦੇ ਹਨ-ਸ਼ਬਦ



*ਕੁਰਬਾਨੇ ਖ਼ਾਕੇ ਰਾਹੇ ਸੰਗਤ ਦਿਲੇ ਗੋਇਆ ਹਮੀ ਬਸ ਆਰਜ਼ੂ ਕਰ॥*

ਆਰਜ਼ੂ ਇੱਕ ਰਹਿੰਦੀ ਹੈ ਮੇਰੇ ਪਾਤਿਸ਼ਾਹ ਮੇਰੇ ਅੰਦਰ, ਹੋਰ ਕੋਈ ਨਹੀਂ। ਜਿਨ੍ਹਾਂ-ਜਿਨ੍ਹਾਂ ਗਲੀਆਂ 'ਚੋਂ ਲੰਘ ਕੇ ਇਹ ਸੰਗਤ ਤੁਹਾਡੇ ਕਦਮਾਂ ਤੱਕ ਪਹੁੰਚੀ ਹੈ, ਇਹਨਾਂ ਦੇ ਕਦਮਾਂ ਦੀ ਖ਼ਾਕ ਮੈਨੂੰ ਬਣਾ ਦੇ। ਹੋਰ ਕੋਈ ਮੰਗ ਨਹੀਂ। ਸਾਹਿਬ ਕਹਿੰਦੇ ਹਨ, ਸੰਤਾਂ ਦੀ ਧੂੜੀ ਦਾ ਇਸ਼ਨਾਨ ਕਰਦਿਆਂ ਸਾਰੇ ਪਾਪ ਲਹਿ ਗਏ।

*ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ॥*

ਇਸ ਤਰ੍ਹਾਂ ਦੇ ਜੋ ਹਰੀ ਦੇ ਚਰਨਾਂ ਤੱਕ ਪਹੁੰਚੇ ਹੋਏ ਹਨ ਇਹਨਾਂ ਦੀ ਧੂੜੀ ਦਾ ਇਸ਼ਨਾਨ ਜਨਮ ਮਰਨ ਤੋਂ ਰਹਿਤ ਕਰ ਦਿੰਦਾ ਹੈ, ਫਿਰ ਮਨੁੱਖ ਜੂਨਾਂ ਵਿੱਚ ਨਹੀਂ ਪੈਂਦਾ।

*ਗੁਰ ਚਰਣੀ ਲਾਗੇ ਭ੍ਰਮੁ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ॥*

ਜੋ ਕੁਝ ਮਨ ਨੂੰ ਚਾਹੀਦਾ ਹੈ, ਸਾਰੇ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਸਾਰੇ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਜੇਕਰ ਮਨ ਗੁਰੂ ਦੇ ਚਰਨਾਂ ਨਾਲ ਜੁੜ ਜਾਏ।

*ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ॥*

ਉਹ ਜੋ ਗੁਣਾਂ ਦਾ ਖ਼ਜ਼ਾਨਾ ਹੈ ਪਰੀਪੂਰਨ ਪ੍ਰਮਾਤਮਾ, ਉਸਦੇ ਗੁਣਾਂ ਨੂੰ ਗਾਇਨ ਕਰੀਏ, ਫਿਰ ਦੁੱਖ ਤੇ ਸੰਤਾਪ ਨਹੀਂ ਭਾਉਂਦੇ। ਪ੍ਰਮਾਤਮਾ ਦਾ ਗੁਣ ਗਾਉਂਦਿਆਂ ਗਾਉਂਦਿਆਂ ਮਨੁੱਖ ਗੁਣਵਾਨ ਹੋ ਜਾਂਦਾ ਹੈ।

*ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ॥ ੨॥*

ਜਿਸਦਾ ਉਹ ਪਰੀਪੂਰਨ ਪ੍ਰਮਾਤਮਾ ਰਾਖਾ ਬਣ ਜਾਂਦਾ ਹੈ, ਉਹ ਸਮਰੱਥ ਪਰੀਪੂਰਨ ਪ੍ਰਮਾਤਮਾ ਜਿਸ ਦਾ ਪ੍ਰਤਾਪ ਚਾਰੋਂ ਪਾਸੇ ਫੈਲਿਆ ਹੋਇਆ ਹੈ, ਉਸਨੂੰ ਸਮਝ ਮਿਲ ਜਾਂਦੀ ਹੈ।

*ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ॥*

ਉਹ ਜੋ ਗੁਣਾਂ ਦਾ ਖ਼ਜ਼ਾਨਾ ਹੈ, ਸੰਤ ਜਨ ਜਦੋਂ ਗਾਉਂਦੇ ਹਨ, ਕਿਉਂਕਿ ਇੱਕ ਗੁਣ ਦੇ ਵਿੱਚ ਮਹਾਂ-ਰੱਸ ਹੈ।

*ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ॥*

ਜੋ ਸੰਤਾਂ ਦੀ ਸੇਵਾ ਵਿੱਚ ਲੱਗੇ ਹਨ, ਗੁਰੂ ਦੀ ਚਰਨੀਂ ਜੁੜੇ ਹੋਏ ਹਨ, ਉਹਨਾਂ ਨੂੰ ਪਰਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰਮ ਪਦ ਹੈ ਮੋਖਸ਼, ਉਹਨਾਂ ਨੂੰ ਮੋਖਸ਼ ਦੀ ਪ੍ਰਾਪਤੀ ਹੋ ਜਾਂਦੀ ਹੈ।

*ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ॥*

ਜਿਨ੍ਹਾਂ ਉੱਤੇ ਪ੍ਰਭੂ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਉਹਨਾਂ ਨੂੰ ਇਸ ਮੋਖਸ਼ ਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਆਉਣਾ ਜਾਣਾ ਮਿੱਟ ਜਾਂਦਾ ਹੈ।



*ਸਫਲ ਜਨੁਮ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ॥*

ਅਜਿਹੇ ਮਨੁੱਖ ਦਾ ਸੰਸਾਰ 'ਤੇ ਆਉਣਾ ਸਫਲ ਹੋ ਜਾਂਦਾ ਹੈ। ਉਸਦੇ ਸਾਰੇ ਭੈਅ ਮਿੱਟ ਜਾਂਦੇ ਹਨ। ਮੂਲ ਭੈਅ ਜੋ ਮੌਤ ਦਾ ਹੈ, ਇਹ ਭੈਅ ਉਸਦਾ ਮਿੱਟ ਜਾਂਦਾ ਹੈ।

*ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ॥*

ਜਿਸਦਾ ਬਣਾਇਆ ਹੋਇਆ ਅਸੀਮ ਹੈ, ਜਿਸ ਦਾ ਭੇਜਿਆ ਹੋਇਆ ਅਸੀਮ ਹੈ, ਗੁਰੂ ਨੇ ਉਸੇ ਨਾਲ ਜੋੜ ਦਿੱਤਾ ਹੈ ਅਤੇ ਸਾਰੇ ਦੁੱਖ ਕਲੇਸ਼ ਮਿਟਾ ਦਿੱਤੇ ਹਨ।

*ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ॥ ੩॥*

ਜਿਨ੍ਹਾਂ ਨੂੰ ਸਤਿਗੁਰ ਤੋਂ ਇਸ ਤਰ੍ਹਾਂ ਦੀ ਸੁਖਮਈ ਦਾਤ ਪ੍ਰਾਪਤ ਹੋਈ ਹੈ, ਉਹ ਮਾਇਆ ਤੋਂ ਰਹਿਤ ਨਿਰੰਜਨ ਜੋ ਪਰੀਪੂਰਨ ਪ੍ਰਮਾਤਮਾ ਹੈ, ਉਸਦਾ ਜੱਸ ਗਾਇਨ ਕਰਕੇ ਨਿਰਲੇਪ ਹੋ ਜਾਂਦੇ ਹਨ, ਨਿਰੰਜਨ ਹੋ ਜਾਂਦੇ ਹਨ।

*ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ॥*

ਮੰਗਲੋ ਕਹਿੰਦੇ ਹਨ ਸਿਫਤੋ-ਸਾਲਾਹ ਗਾਇਨ ਕਰਨੀ। ਉਸ ਪਰੀਪੂਰਨ ਪ੍ਰਮਾਤਮਾ ਦਾ ਮੰਗਲ ਗਾਇਨ ਕਰੋ, ਜਿਸਦੀ ਮਹਿਮਾ ਅਪਾਰ ਹੈ।

*ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ॥*

ਉਸ ਪਰੀਪੂਰਨ ਪ੍ਰਮਾਤਮਾ ਦੇ ਰੰਗ ਵਿੱਚ ਲੀਨ ਹੋ ਜਾਉ, ਜੋ ਨਾ ਜੰਮਦਾ ਹੈ, ਨਾ ਮਰਦਾ ਹੈ। ਉਸਦਾ ਜੱਸ ਗਾਇਨ ਕੀਤਾ ਹੋਇਆ ਹੀ ਜਨਮ ਮਰਨ ਤੋਂ ਰਹਿਤ ਕਰਦਾ ਹੈ।

*ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ॥*

ਨਾਮ ਜੱਪਦਿਆਂ ਜੱਪਦਿਆਂ ਉਸ ਅਬਿਨਾਸੀ ਜੋ ਨਾਸ਼ ਤੋਂ ਰਹਿਤ ਹੈ, ਉਸ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸਦੀ ਪ੍ਰਾਪਤੀ ਦੇ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।

*ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ॥*

ਜਿਨ੍ਹਾਂ ਦਾ ਮਨ ਗੁਰੂ ਦੇ ਚਿੱਤ ਦੇ ਨਾਲ ਜੁੜ ਜਾਂਦਾ ਹੈ, ਉਹਨਾਂ ਨੂੰ ਸੁੱਖ ਦੇ ਅਸਥਾਨ ਦੀ ਪ੍ਰਾਪਤੀ ਹੋ ਜਾਂਦੀ ਹੈ। ਸੁੱਖ ਦਾ ਅਸਥਾਨ ਪ੍ਰਭੂ ਦਾ ਘਰ ਹੈ। ਪ੍ਰਭੂ ਦਾ ਘਰ ਪ੍ਰਭੂ ਦਾ ਨਾਮ ਹੈ।

*ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰ ਸਾਈ॥*

ਅਜਿਹਾ ਜੋ ਪਰੀਪੂਰਨ ਪ੍ਰਮਾਤਮਾ ਹੈ, ਘਟ ਘਟ ਦੇ ਵਿੱਚ ਵਿਆਪਕ ਹੈ, ਨਾਸ਼ ਤੋਂ ਰਹਿਤ ਹੈ, ਉਸੇ ਦਾ ਚਿੰਤਨ ਕਰ।



*ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ॥੪॥੨॥੫॥*

ਜੋ ਗੁਰੂ ਦੇ ਚਰਨਾਂ ਵਿੱਚ ਆਪਣਾ ਚਿੱਤ ਜੋੜਦਾ ਹੈ, ਉਸਦੇ ਸਾਰੇ ਕਾਰਜ ਸੰਪੂਰਨ ਹੋ ਜਾਂਦੇ ਹਨ। ਸਾਹਿਬ ਰਹਿਮਤ ਕਰਨ। ਇੱਕ ਵਾਰੀ ਜਿਸ ਦਾ ਸੰਬੰਧ ਉਸ ਪ੍ਰਮਾਤਮਾ ਨਾਲ ਜੁੜ ਜਾਏ, ਉਹ ਕਦੀ ਯਤੀਮ ਨਹੀਂ ਹੁੰਦਾ। ਭੁੱਲਾਂ ਚੁੱਕਾਂ ਦੀ ਮਾਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

